*ਅੰਮ੍ਰਿਤ ਵਰਖਾ*

ਸਨਮੁਖ ਸਜ ਗਏ ਚੌਂਕੜੇ ਮਾਰਿ ਦੋਈ, ਕਰ ਕੇ ਤਿਆਰੜਾ ਪਾਠ ਸ੍ਰੋਤੋਲਿਆਂ ਦਾ।
ਹੋਏ ਪਾਠ ਅਰੰਭ ਤੇ ਦੇਗ ਵਰਤੀ, ਛਕਿਆ ਛਾਂਦੜਾ ਪੰਚਾਂਮ੍ਰਿਤੋਲਿਆਂ ਦਾ।
ਉੱਜਲ ਬੁੱਧਿ ਹੋਈ, ਹਿਰਦਾ ਸੁੱਧਿ ਹੋਇਆ, ਦੋਹਾਂ ਦੋਧਿਆਂ ਦੁੱਧਿ ਧੁਤੋਲਿਆਂ ਦਾ।
ਬਰਸਨ ਲੱਗਿਆ ਛਹਿਬਰਾਂ ਧਾਰਿ ਅੰਮ੍ਰਿਤ, ਅੰਮ੍ਰਿਤਬਾਣੀਆਂ ਅੰਮ੍ਰਿਤ ਪਾਠੋਲਿਆਂ ਦਾ।੩੭੭।

ਅੰਮ੍ਰਿਤ ਧਾਰੀਏ ਪੰਜੇ ਅਖੰਡ ਪਾਠੀ, ਅੰਮ੍ਰਿਤ ਭਿੰਨੜਾ ਹਿਰਦੁ ਪੰਚੋਲਿਆਂ ਦਾ।
ਅੰਮ੍ਰਿਤ ਲੱਦਿਆ ਪ੍ਰੇਮ ਅਲਾਪ ਲਹਿਰਾ, ਅੰਮ੍ਰਿਤ ਨਾਮ ਅਭਿਆਸ ਅਜਪੋਲਿਆਂ ਦਾ।
ਅੰਮ੍ਰਿਤ ਨਾਮ ਦਾ ਨਾਲਿ ਅਭਿਆਸ ਹੋਵੇ, ਨਾਲੇ ਪਾਠੁ ਅੰਮ੍ਰਿਤ ਲਹਿਰੜੋਲਿਆਂ ਦਾ।
ਅੰਮ੍ਰਿਤ ਨਾਭਿ-ਰਸ ਗੁੱਧੜੇ ਪਾਠ ਉਚਰਨਿ, ਅੰਮ੍ਰਿਤ ਝਰਨੀਆਂ ਝਰਨੁ ਰਸਨੋਲਿਆਂ ਦਾ।੩੭੮।

ਅੰਮ੍ਰਿਤ ਪ੍ਰੇਮ ਅਣੀਆਲੜੇ ਤੀਰ ਛੱਡਨਿ, ਅੰਮ੍ਰਿਤ ਚਿੱਲੜਾ ਨਾਭਿ ਧਨਖੋਲਿਆਂ ਦਾ।
ਬਿੰਨ੍ਹਿ ਬਿੰਨ੍ਹਿ ਨਿਸ਼ਾਨੜੇ ਬਾਣੁ ਮਾਰਣਿ, ਵਿੱਧਾ ਫੁੱਲ ਹਿਰਦਾ ਗੁਲਜ਼ਰੀਓਲਿਆਂ ਦਾ।
ਬਾਣ ਬਾਣੀਆਂ ਦੀ ਅੰਮ੍ਰਿਤ ਚਾਂਦ-ਮਾਰੀ, ਹਿਰਦਾ ਚੰਦ ਅੰਮ੍ਰਿਤ ਪਿਆਸੜੋਲਿਆਂ ਦਾ।
ਅੰਮ੍ਰਿਤ ਬੂੰਦ ਪਿਆਸੜੇ ਦੋ ਪਪੀਹੇ, ਵਰਸੈ ਮੀਂਹ ਅੰਮ੍ਰਿਤ ਪੁਹਾਰੋਲਿਆਂ ਦਾ।੩੭੯।

*ਅੰਮ੍ਰਿਤ ਘਟ ਕੁੰਭ*

ਚੋਏ ਧਾਰ ਅੰਮ੍ਰਿਤ ਰਸੁ ਪੁਹਾਰਿਆਂ ਦੀ, ਖੁੱਲ੍ਹਾ ਮੁਖੁ ਘਟ ਕੁੰਭ ਨੀਰੋਲਿਆਂ ਦਾ।
ਨੀਰ ਕੁੰਭ ਘਟਿ ਅੰਮ੍ਰਿਤ ਪਰਵੇਸ਼ ਹੋਣਾ, ਨਿਯਮ ਕੁਦਰਤੀ ਸ੍ਰੇਸ਼ਟ ਸ਼ਕਤੋਲਿਆਂ ਦਾ।
ਸ਼ਕਤਿ ਆਕਰਖਣੀ ਅਮਰ ਜਲ ਪੌਣ ਉਤੇ, ਸਾਇੰਸ ਅਸੂਲ ਇਹ ਮੈਸਮ੍ਰਿਜ਼ੋਲਿਆਂ ਦਾ।
ਅੰਮ੍ਰਿਤਨਾਮ ਦੀ ਮੈਸਮ੍ਰਿਕ ਸ਼ਕਤਿ ਡਾਢੀ, ਬਲ ਆਕਰਖਣ ਡਾਢਾ ਜਲ ਪਵਨੋਲਿਆਂ ਦਾ।੩੮੦।

ਅੰਮ੍ਰਿਤ ਨੀਰ ਆਕਰਖਣੀ ਯੋਗ ਭਾਂਡਾ, ਸਭ ਤੋਂ ਸ੍ਰੇਸ਼ਟਾ ਸੁੱਧ ਆਤਮੋਲਿਆਂ ਦਾ।
ਦੁੱਧ ਧੋਤੜੇ ਦੋ ਆਤਮ ਸੁੱਧ ਭਾਂਡੇ, ਸਭ ਤੋਂ ਸ੍ਰੇਸ਼ਟ ਜੋੜਾ ਜਲ ਕੁੰਭੋਲਿਆਂ ਦਾ।
ਜਲੁ ਜੀਵ ਆਤਮੀ ਸੁਧਿ ਘਟਿ ਕੁੰਭੁ ਊਤਮੁ, ਸੁਧ ਪਰਵੇਸ਼ ਜਲ ਮੰਤ੍ਰ ਅਸਰੋਲਿਆਂ ਦਾ।
ਅੰਮ੍ਰਿਤ ਬਾਣੀ ਮੰਤ੍ਰਾਇਆ ਨੀਰ ਅੰਮ੍ਰਿਤੁ, ਪਾਵਨ ਅੰਮ੍ਰਿਤ ਜਲੁ ਕੁੰਭ ਸੁਭਰੋਲਿਆਂ ਦਾ।੩੮੧।

*ਅੰਮ੍ਰਿਤ-ਜਲ*

ਅੰਮ੍ਰਿਤ ਮਈ ਅੰਮ੍ਰਿਤ ਜਲ ਘਟ ਕੁੰਭੁ ਸਾਂਝਾ, ਸੁਧਾ ਸ਼ਕਤਿ ਵਰ ਸੁਤੇ ਸਿਧੋਲਿਆਂ ਦਾ।
ਸੁਧਾ ਸ਼ਕਤਿ ਵਸਾਵਣੀ ਸ਼ੁੱਧ ਵਸਤੀਂ, ਇਹ ਕਾਨੂੰਨ ਸੁਪਰਨੇਚਰੋਲਿਆਂ ਦਾ।
ਸੁਪਰਨੇਚਰੁਲ ਲਾ ਪਰਮਾਰਥਾਂ ਦੇ, ਵਡ ਪਰਮਾਰਥੀ ਘਰੁ ਗੁਰਮਤੋਲਿਆਂ ਦਾ।
ਅਕਲ ਅਗੋਚਰੇ ਗੁਰਮਤਿ ਅਸੂਲ ਡੂੰਘੇ, ਏਥੇ ਕੰਮ ਨਾ ਸਾਇੰਸ-ਦਾਨੋਲਿਆਂ ਦਾ।੩੮੨।

ਗੁਰਮਤਿ ਸਾਇੰਸ ਵਾਲੀ ਆਤਮ ਮੌਜ ਨਿਆਰੀ, ਨਿਆਰਾ ਖੇਲੁ ਗੁਰਮੱਤਿ ਚਲਤੋਲਿਆਂ ਦਾ।

*ਅੰਮ੍ਰਿਤ-ਆਤਮ ਪਾਹ*

ਚਲਤ ਵਰਤਣੇ ਅਦਭੁਤੀ ਨਿਤ ਨਿਆਰੇ, ਸਹਿਜ ਸੀਨੁ ਪਿਰੰਮ ਚੋਜੋਲਿਆਂ ਦਾ।
ਚੜ੍ਹਿਆ ਪਾਹੁ ਪਟੋਲੜੇ ਪਾਕ ਹੋਏ, ਚੜ੍ਹਨਾ ਰੰਗੁ ਬਾਕੀ ਮਜੀਠੋਲਿਆਂ ਦਾ।
ਦੁਬਲੇ ਪਤਲੇ ਪੂਤਲੇ ਪ੍ਰੇਮ ਪਾਰੇ, ਸਗੀਰ ਛਾਂਟਵਾਂ ਛਾਂਟ ਛਟੋਲਿਆਂ ਦਾ।੩੮੩।

ਹੋਰ ਛਾਂਟ ਦਿੱਤਾ ਪ੍ਰੇਮ ਛਾਂਦਿਆਂ ਨੇ, ਨਾਜ਼ੁਕ ਚੋਲੜਾ ਸਿਦਕ ਸਿਰੜੋਲਿਆਂ ਦਾ।
ਦ੍ਰਿੜ੍ਹ ਸਿਰੜ ਸਿਦਕ ਇਸ਼ਕ ਸਾਦਕੀ ਦੇ, ਸਾਦਿਕ ਨਿਸਚੜਾ ਸੱਚ ਦ੍ਰਿੜੋਲਿਆਂ ਦਾ।
ਰਹੇ ਦ੍ਰਿੜ੍ਹ ਨਿਸ਼ੱਸਤ ਅਡੋਲ ਬੈਠੇ, ਪ੍ਰੇਮ ਤੱਪੁ ਸੱਚਾ ਗੁਰਮਤੋਲਿਆਂ ਦਾ।
ਚੌਦਾਂ ਪਹਿਰ ਬੀਤੇ ਤਪ-ਨਿਸ਼ੱਸਤ ਜੋਗੀ, ਜੰਮ੍ਹਕੇ ਸ੍ਰੀਰ ਨਾ ਤਪੀਸ਼ਰੋਲਿਆਂ ਦਾ।੩੮੪।

ਗੁਰਮਤਿ ਪ੍ਰੇਮ ਤਪੀਸ਼ਰੀ ਬਾਲਕਾਂ ਨੇ, ਮਲਿਆ ਮਾਨੁ ਮੁਨੀ ਮੁਨਵਰੋਲਿਆਂ ਦਾ।
ਦੁਆਦਸ ਚਾਰ ਦਸੀਂ ਉਮਰ ਵਾਲਿਆਂ ਨੇ, ਕੀਤਾ ਪਹਿਰ ਤਪ ਚਤਰ-ਦਸੋਲਿਆਂ ਦਾ।
ਰਹੀ ਸੁਰਤਿ ਅਡੋਲ, ਨ ਬਿਰਤਿ ਹਿੱਲੀ, ਸੁੰਦਰ ਦ੍ਰਿਸ਼ਯ ਸੂਰਤਿ ਮੂਰਤੋਲਿਆਂ ਦਾ।
ਸੂਰਤਿ ਸੁਰਤਿਆਂ ਦੀ, ਮੂਰਤਿ ਸੁੰਦਰਿਆਂ ਦੀ, ਫ਼ੋਟੋ ਕਠਣ ਸੰਮਿਲਿਤ ਸੀਨੋਲਿਆਂ ਦਾ।੩੮੫।

ਹਿੱਲੀ ਜੰਘ ਨਾ ਹਿਲਿਆ ਅੰਗੁ ਕੋਈ, ਹਿੱਲੇ ਰੋਮ ਨ ਪ੍ਰੇਮ ਹੋਮੋਲਿਆਂ ਦਾ।
ਪ੍ਰੇਮ ਹੋਮਿ ਹੋਮੀ ਗਈ ਕ੍ਰਾਂਤ ਸਾਰੀ, ਹਿੱਲੇ ਬਦਨ ਕਿਉਂ ਹਵਨ ਸਦਨੋਲਿਆਂ ਦਾ।
ਪ੍ਰੇਮ-ਹਵਨ-ਕੁੰਡੀਂ ਡੇਰੇ ਮੱਲਿ ਬੈਠੇ, ਮੁਸ਼ਕਲ ਹਿੱਲਣਾ ਦਿੱਲੁ ਅਡੋਲਿਆਂ ਦਾ।
ਪੂਰੀ ਪ੍ਰੇਮ ਤਸਵੀਰ ਨ ਖਿੱਚ ਹੋਵੇ, ਹਿੱਲੇ ਹਥੁ ਤਸਵੀਰ-ਖਿਚੋਲਿਆਂ ਦਾ।੩੮੬।

ਦਿਲ ਹਿੱਲ ਗਏ ਵੇਖਣ-ਹਾਰਿਆਂ ਦੇ, ਸੰਸਾ ਉਪਜਿਆ ਹੌਲ ਦਿਲੋਲਿਆਂ ਦਾ।
ਭੈਣਾਂ ਵੀਰ ਵੇਖਣਿ ਥੰਮਿ ਕਾਲਜੇ ਨੂੰ, ਖੀਵਾ ਹਾਲੁ ਵੀਰਾਂ ਬਾਂਕਰੋਲਿਆਂ ਦਾ।
ਸੂਹਿਓਂ ਸ੍ਵੇਤ ਚੇਹਰੇ ਬਦਨ ਖੀਣ ਹੋਏ, ਜਿਵੇਂ ਹਾਲ ਜਲ-ਹੀਨ ਮੀਨੋਲਿਆਂ ਦਾ।
ਚੌਦਾਂ ਪਹਿਰ ਲੰਘੇ ਭੁੱਖੇ ਭਾਣਿਆਂ ਨੂੰ, ਭੈਣਾਂ ਭਰਮ ਹੈ ਭਾਂਤਿ ਭਾਂਤੋਲਿਆਂ ਦਾ।੩੮੭।

ਅੰਨੁ ਜਲੁ ਨਹੀਂ ਅੰਗੀਕਾਰੁ ਕੀਤਾ, ਕੌਲੁ ਸੂਹਕ ਗਇਆ ਸੂਹਟੋਲਿਆਂ ਦਾ।
ਭੈਣਾਂ ਭੋਲੀਆਂ ਨੂੰ ਚੱਜ ਲੱਲ ਨਾਹੀਂ, ਸੂਹਾ ਰੰਗੁ ਬਿਕਾਰ ਸੁਪਨੋਲਿਆਂ ਦਾ।
ਜਿੱਥੇ ਰੰਗ ਮਜੀਠ ਨੇ ਚੜ੍ਹਨਿ ਔਣਾ, ਉੱਡੇ ਰੰਗੁ ਕੂੜਾ ਕਸੁੰਭੋਲਿਆਂ ਦਾ।
ਸੋਹਣੇ ਰੰਗ ਸੁਫ਼ੈਦ ਚੰਬੇਲੀਆਂ ਦੇ, ਛਲੀਆ ਰੰਗੁ ਕੇਸੂ ਫਿਕੜੋਲਿਆਂ ਦਾ।੩੮੮।

*ਭਰਾਂਤੀ ਭਰਮ ਦਮਨ ਦੁਸ਼ਾਂਦ*

ਚੜ੍ਹਨ ਰੰਗ ਪੱਕੇ ਚਿੱਟੇ ਚੋਲਿਆਂ ਤੇ, ਫਿੱਕਾ ਰੰਗੁ ਨਿਰਪਾਹ ਚੀਰੋਲਿਆਂ ਦਾ।
ਖਨਲੇ ਮੈਲੜੇ ਚੀਰ ਨ ਰੰਗ ਫੜਦੇ, ਦੇਈਏ ਪਾਹੁ ਜੇ ਕੋਟ ਪਾਹੋਲਿਆਂ ਦਾ।
ਸੂਹਾ ਰੰਗੁ ਮਾਇਆ ਮੈਲ ਚੰਚਲਾਣੀ, ਫਕੜ ਫੈਲੁ ਸੰਸਾਰ ਛਬੀਓਲਿਆਂ ਦਾ।
ਮੈਲੇ ਮੂਲ ਨਾ ਰਪਸਨਿ ਚੀਰ ਚੋਲੇ, ਪ੍ਰੇਮੁ ਪਾਹੁ ਗਿਦਿ ਮੈਲ ਧੋਵੋਲਿਆਂ ਦਾ।੩੮੯।

ਅੰਦਰੁ ਧੋਤਿਆਂ ਧੋਤੜਾ ਸ੍ਰੀਰ ਚੋਲਾ, ਐਸਾ ਪਾਹੁ ਪਰਭਾਵ ਪ੍ਰੇਮੋਲਿਆਂ ਦਾ।
ਪ੍ਰੇਮ ਪਾਹੁ ਪਾਹੇ ਸ਼ਿਆਮ ਸ੍ਵੇਤ ਸੋਹਣੇ, ਪ੍ਰੇਮ ਹੀਨੁ ਬਦਰੂਪ ਸ੍ਵੇਤੋਲਿਆਂ ਦਾ।
ਸਰੇ ਪਾਹ ਪੁਨੀਤ ਭੈ ਭਾਵਨੀ ਦੇ, ਸੋਹੇ ਸੁਧੁ ਚੋਲਾ ਤਨ ਖੀਨੋਲਿਆਂ ਦਾ।
ਪ੍ਰੇਮ ਖੁੰਭਿ ਖੁੰਭੇ, ਸ੍ਵੇਤ ਚੀਰ ਸੋਹਣੇ, ਸੂਹਾ ਚੀਰੁ ਮੈਲਾ, ਚਿੱਟ ਚਮੜੋਲਿਆਂ ਦਾ।੩੯੦।

ਜੀਅਹੁ ਮੈਲੜੇ ਬਾਹਰੋਂ ਨਿਰਮਲੇ ਜੋ, ਕਾਲਾ ਚਿਤ ਚਿਟ-ਚਮੜ ਚਿਲਕੋਲਿਆਂ ਦਾ।
ਕੈਹਾਂ ਚਿਲਕਣਾ ਚਮਕਣਾ ਬਾਹਰੋਂ ਭੀ, ਭਰਿਆ ਅੰਦਰੋਂ ਕਾਲ-ਮਸੋਲਿਆਂ ਦਾ।
ਤੁੰਮਾ ਸੋਹਣਾ ਪੀਅਲਾ ਪੀਤ ਰੰਗਾ, ਅੰਦਰੁ ਵੇਹੁਲਾ ਕੌੜ ਤੁੰਮੋਲਿਆਂ ਦਾ।
ਸ਼ਕਲ ਚਿਟਵੀ ਪੱਦ ਬਹੇੜਿਆਂ ਦੀ, ਅੰਦਰੁ ਲਦਿਆ ਲਿੱਦ ਭੰਗ੍ਰੋਲਿਆਂ ਦਾ।੩੯੧।

ਜੀਅਹੁ ਨਿਰਮਲੇ ਨਿਰਮਲੇ ਬਾਹਰੋਂ ਭੀ, ਚੜ੍ਹਿਆ ਖੁੰਬ ਭੈ ਭਾਉ ਖੁੰਬੋਲਿਆਂ ਦਾ।
ਖਿੜੀਆਂ ਨਿਖਰੀਆਂ ਉੱਗੀਆਂ ਦੋਇ ਖੁੰਬਾਂ, ਦੂਧਾ ਰੰਗੁ ਸਰਬੰਗ ਦੁਧੋਲਿਆਂ ਦਾ।
ਦੋਧੀ ਭਾਹ ਖੁੰਬਾਂ ਦੁਧਿ ਧੋਤੀਆਂ ਦੀ, ਆਬ-ਦੋਧੀਆਂ ਰੱਤੁ ਦੂਧੋਲਿਆਂ ਦਾ।
ਰੱਤੀ ਰੱਤ ਨਾ ਦੁੱਧੁ ਹੀ ਦੁਧੁ ਹੋਇਆ, ਰਤੁ ਨਾੜੀਆਂ ਰਕਤਿ ਬੂੰਦੋਲਿਆਂ ਦਾ।੩੯੨।

ਰਤੁ ਪਲਟ ਕੇ ਸਾਰਾ ਹੀ ਦੁੱਧ ਬਣਿਆ, ਰਗੋ ਰੇਸ਼ੜਾ ਦੁੱਧ ਰੂਪੋਲਿਆਂ ਦਾ।
ਰੰਗ ਰੂਪ ਵਟਾਂਦੜੇ ਰੱਤਿ ਕੀਤੇ, ਦੇਖੋ ਮੋਅਜਜ਼ਾ ਰੂਪੁ ਵਟੋਲਿਆਂ ਦਾ।
ਕਾਇਆਂ ਪਲਟ ਜਾਣੀ, ਨਵਾਂ ਜਨਮ ਹੋਣਾ, ਮਿਟਣਾ ਗਵਨ ਗੁਰਘਰਿ ਜਨੰਮੋਲਿਆਂ ਦਾ।
ਵੇਲਾ ਆਣਿ ਢੁੱਕਾ ਨੇੜੇ ਸਚੁ ਸੋਈ, ਨਾ ਸੰਦੇਹੁ ਦਿੱਸੇ ਰੰਚੋਲਿਆਂ ਦਾ।੩੯੩।

*ਦਰਸ਼ਨ-ਭੁੱਖਿਆਂ ਦੀ ਤ੍ਰਿਪਤ ਦਰਸ਼ਨ ਪਰਸ਼ਾਦੇ*

ਮਾਈਆਂ ਭੈਣਾਂ ਨੂੰ ਹੋਇਆ ਸੰਦੇਹੁ ਉਲਟਾ, ਉਲਟਾ ਤੌਖਲਾ ਸਾਹ ਸੁਕੋਲਿਆਂ ਦਾ।
ਭੁੱਖ ਤਿਖ ਕਰਿ ਸੂਹਕੀਆਂ ਜਿੰਦ ਰੂਹਾਂ, ਵੇਲਾ ਆ ਗਿਆ ਭੌਰ ਉਡੋਲਿਆਂ ਦਾ।
ਪਿਰੀ ਦਰਸੁ ਉਡੀਣਿਆਂ ਭੌਰਿਆਂ ਨੂੰ, ਇਸ਼ਕ ਸ਼ੌਕੁ ਪੀਆ ਆਗਮੋਲਿਆਂ ਦਾ।
ਪੀਆ ਆਗਮ ਉਡੀਨੜੇ ਭੌਰ ਦੋਈ, ਭੈਣਾਂ ਭਰਮ ਭੌਰਾਂ ਉਡਣੋਲਿਆਂ ਦਾ।੩੯੪।

ਭੁੱਖ ਤਿੱਖ ਕਰਿ ਭੌਰਾਂ ਨੇ ਉੱਡਣਾ ਕੀ, ਲੈਣਾ ਚੋਗੁ ਮੋਤੀ ਹੀਰੜੋਲਿਆਂ ਦਾ।
ਅਨਲ ਪੰਛੀਆਂ ਨੇ ਅੱਜ ਹੰਸੁ ਬਣਨਾ, ਚੋਗਾ ਛੱਡਿਣਾ ਕਬੂਤਰੋਲਿਆਂ ਦਾ।
ਚੋਗੁ ਛੱਡਿ ਦੇਣਾ ਚੋਲਾ ਛੱਡਣਾ ਨਾ, ਪੱਲਾ ਅੱਡਣਾ ਨਾ ਭੁੱਖੜੋਲਿਆਂ ਦਾ।
ਭੁਖ ਭੁੱਖੜਾਂ ਵਾਲੜੀ ਦੂਰ ਹੋਈ, ਸੰਸਾ ਰੰਚ ਨ ਜਾਨ ਪ੍ਰਾਣੋਲਿਆਂ ਦਾ।੩੯੫।

*ਦਰਸ਼ਨ ਪਿਆਸਿਆਂ ਦੀ ਤਿਖਾ ਸੰਤੁਸ਼ਟਤਾ ਦਰਸ਼ਨ ਪਿਆਲੇ*

ਚੋਲੇ ਛੁੱਟਣੇ ਦਾ ਰੰਚ ਫ਼ਿਕਰ ਨਾਹੀਂ, ਛੁੱਟ ਜਾਏ ਤਾਂ ਹੁਕਮੁ ਭਾਣੋਲਿਆਂ ਦਾ।
ਭਾਣੇ ਅੰਦਰੇ ਛੁੱਟਣਾ ਚੋਲਿਆਂ ਨੇ, ਬਿਰਥਾ ਫ਼ਿਕਰ ਫ਼ਿਕਰ-ਸਿਆਣਫੋਲਿਆਂ ਦਾ।
ਸਹਿਸ ਸਿਆਣਪਾਂ ਨ ਕਿਤੇ ਕੰਮੁ ਆਵਨਿ, ਆਵੈ ਸੱਦੁ ਜਾਂ ਲੱਦਿ ਚਲਣੋਲਿਆਂ ਦਾ।
ਭੁੱਖ ਤਿਖ ਇੱਕੋ ਇਕ ਲਿੱਲ ਲੱਗੀ, ਇਕੁ ਅਹਾਰੁ ਸੱਚ ਭੁੱਖ ਤ੍ਰਿਖੋਲਿਆਂ ਦਾ।੩੯੬।

ਹੋਰ ਭੁੱਖ ਨ ਦੂਜੜੀ ਭੁੱਖਿਆਂ ਨੂੰ, ਦਰਸ਼ਨ ਟੁੱਕ ਟੁਕ ਦਰਸ ਭੁਖੋਲਿਆਂ ਦਾ।
ਦੂਜੀ ਪਿਆਸ ਨ ਦਰਸ ਪਿਆਸਿਆਂ ਨੂੰ, ਜਲੁ ਦੀਦਾਰੁ ਦੀਦਾਰ ਤ੍ਰਿਖੋਲਿਆਂ ਦਾ।
ਪਾਠ ਭੋਗ ਦਾ ਆ ਗਇਆ ਵਖਤ ਨੇੜੇ, ਜੁੜਿਆ ਸੰਗ ਬਹੁ ਹੁੰਮ ਹੁੰਮੋਲਿਆਂ ਦਾ।
ਰੰਗ ਦੇਖ ਕੇ ਸੰਗਤਾਂ ਦੰਗਿ ਰਹੀਆਂ, ਗੁਰੂ ਘੋਲਿਆਂ ਘੁੰਮ ਘੁਮੋਲਿਆਂ ਦਾ।੩੯੭।

*ਗੁਰੂ ਘੋਲਿਆਂ ਦੀ ਘਾਲਣਾ ਲੱਧੋਵਾਰਿਆਂ ਨੂੰ ਗੁਰੂ ਗੋਦ ਪ੍ਰਾਪਤੀ ਦਾ ਅਸ਼ੀਰਵਾਦ*

ਸਾਰਾ ਪਾਠੁ ਨ ਕਿਸੇ ਨੇ ਹੋਰੁ ਸੁਣਿਆ, ਬੈਠਣੁ ਬੈਠਿ ਇਕੋ ਆਸਣੋਲਿਆਂ ਦਾ।
ਗੁਰੂ ਤੁੱਠਸੀ ਮਿਹਰ ਦੀ ਨਜ਼ਰ ਕਰ ਕੇ, ਸਾਹਸ ਵੱਡੜਾ ਸੁੱਖੀ ਲਧੋਲਿਆਂ ਦਾ।
ਸੁਖੀ ਲੱਧਿਆਂ ਨੂੰ ਗੁਰੂ ਗੋਦਿ ਪਾਈਂ, ਬਚਨੁ ਭਇਆ ਆਸ਼ੀਰਬਾਦੋਲਿਆਂ ਦਾ।
ਤੜਕਸਾਰ ਰਹਿੰਦੀ ਰੈਣਿ ਚਾਰ ਘੜੀਆਂ, ਭੋਗੁ ਪਇਆ ਅਖੰਡ ਪਾਠੋਲਿਆਂ ਦਾ।੩੯੮।

ਤਾਬੜ ਤੋੜਿ ਮੰਗਲਚਾਰੁ ਆਰਤੇ ਦਾ, ਛਿੜਿਆ ਕੀਰਤਨੁ ਅਨਦ ਬਿਨਦੋਲਿਆਂ ਦਾ।
ਲੱਗਦੇ ਸਾਰ ਹੀ ਵਾਰ ਅਰੰਭ ਹੋਈ, ਵੱਡ ਚੁਲੰਭਲਾ ਅਚੰਭੜੋਲਿਆਂ ਦਾ।
ਸ਼ਬਦ-ਰਸੀਅੜੇ ਕੀਰਤਨ ਕਰਨ ਲੱਗੇ, ਸੁਰ ਬਿਸਮਾਦ ਰਸਨਾਦ ਰਮਨੋਲਿਆਂ ਦਾ।
ਚੜ੍ਹਦੀਆਂ ਬਿਰਤੀਆਂ ਪਾਠ ਅਖੰਡ ਕਰ ਕੇ, ਰਸੁ ਅਖੰਡ ਪਰਚੰਡ ਖੰਡੋਲਿਆਂ ਦਾ।੩੯੯।

*ਸ੍ਰੀ ਅਖੰਡ ਪਾਠ ਦੇ ਭੋਗ ਸਮੇਂ ਜਲਵਖੰਡੀਆਂ ਦਾ ਰਸ ਝਲਕਰਨੀਆਂ ਕੀਰਤਨ ਚੁਲੰਭਲਾ*

ਖੇਡੇ ਜਲਵ-ਖੰਡੀਂ ਸੁਰਤਿ ਸੁਰਤਿਆਂ ਦੀ, ਰਸ ਝਲਕਰਨੀਆਂ ਸ੍ਰੋਦੁ ਸ੍ਰੋਦੋਲਿਆਂ ਦਾ।
ਸ੍ਰੋਦ ਨਾਦ ਬਿਸਮਾਦੀਏ ਸ਼ਬਦ ਗਾਵਨਿ, ਬਿਸਮ ਸ੍ਰੋਦ ਅਹਿਲਾਦ ਸ੍ਰੋਤੋਲਿਆਂ ਦਾ।
ਉੱਤਮ ਸ੍ਰੋਤੜੇ ਦੁਇ ਸੁਧ ਹਿਰਦ ਸਰਧੇ, ਭੀਨਾ ਬਿਸਮ ਰਸ ਹਿਰਦੁ ਸਰਧੋਲਿਆਂ ਦਾ।
ਅੰਤਰਿ ਸਰਧਿਆਂ ਦੇ ਰਸ ਮਿਠਾਸ ਭਰਿਆ, ਭੀ ਸਰੂਪ ਸੋਹਣਾ ਰਸ ਮਿਠੋਲਿਆਂ ਦਾ।੪੦੦।

ਸਭੇ ਥੋਕ ਸੁਹਾਵਣੇ ਹੋਣ ਤਿਨ੍ਹਾਂ, ਜਿਨ੍ਹਾਂ ਕੌਲ ਖਿੜਨਾ ਅੰਙਣੋਲਿਆਂ ਦਾ।
ਬੱਝੇ ਰੰਗ ਸੁਹਾਗ ਸਮਾਗਮਾਂ ਦੇ, ਭਾਗੁ ਜਾਗਣਾ ਵਡ ਭਾਗੀਓਲਿਆਂ ਦਾ।
ਜੰਤ ਭਾਗ ਸੁਲੱਖਣੇ ਕੁਆਰ-ਡੋਲੇ, ਵਰੁ ਸੁਹਾਗੁ ਸੁਲੱਖਣਾ ਢੋਲਿਆਂ ਦਾ।
ਕੰਤੁ ਭਾਗ ਸੁਲੱਖਣਾ ਯਾਰ ਢੋਲਾ, ਕੁਆਰਾ ਡੋਲੜਾ ਨਵ ਬਾਲੜੋਲਿਆਂ ਦਾ।੪੦੧।

*ਭਾਗ ਸੁਲੱਖਣਿਆਂ ਦਾ ਨਵ ਜਨੰਮਣਾ ਸੁਹਾਗ ਸੁਲੱਖਣਾ ਕੁਆਰ ਡੋਲਾ*

ਛੰਤ ਸੋਹਿਲੇ ਗੁਰਸਿਖ ਸੰਤ ਗਾਵਨਿ, ਭੀ ਸੁਹਾਗ ਹਰਿਆ ਗਾਵਣੋਲਿਆਂ ਦਾ।
ਅੱਜ ਅਮਰ ਅਨੰਦ ਵਿਵਾਹ ਹੋਣਾ, ਨਵ ਜਨੰਮਣੇ ਗੁਰ ਦੁਲਾਰੋਲਿਆਂ ਦਾ।
ਨਵਾਂ ਪੁਨਰ ਵਿਵਾਹ ਅਨੰਦ ਹੋਣਾ, ਨਾਲੇ ਵਿਆਹਿਆਂ ਸੋਹਾਗਣੋਲਿਆਂ ਦਾ।
ਨਿਤ ਨਵੇਂ ਵਿਵਾਹ ਸੋਹਾਗਣਾਂ ਦੇ, ਜਦ ਕਦ ਵਿਆਹ ਹੋਵੈ ਕੁਆਰੜੋਲਿਆਂ ਦਾ।੪੦੨।

*ਗੁਰੂ ਘਰ ਦੇ ਆਤਮ ਅਨੰਦ ਕੁਮਾਰ ਕਸ਼ੋਰਾਂ ਦਾ ਸਾਂਝਾ ਆਤਮ ਵਿਵਾਹ*

ਸਾਂਝੇ ਵਿਆਹ ਕੁਆਰਿਆਂ ਵਿਆਹਿਆਂ ਦੇ, ਵਿਆਂਹਦੜ ਸਾਂਝੜਾ ਇਕੁ ਸਭਨੋਲਿਆਂ ਦਾ।
ਸਾਂਝਾ ਚਾਉ ਕੁਆਰੀਆਂ ਵਿਆਹੀਆਂ ਨੂੰ, ਧੰਨੁ ਵਿਆਹੁ ਕਸ਼ੋਰ ਕੰਵਰੋਲਿਆਂ ਦਾ।
ਆਤਮ ਵਿਆਹ ਨਿਰਾਲੜੇ ਗੁਰੂ ਘਰ ਦੇ, ਛਿਨੁ ਛਿਨੁ ਵਿਆਹੁ ਆਤਮ ਅਨੰਦੋਲਿਆਂ ਦਾ।
ਆਨੰਦ-ਆਤਮੀ ਗੁਰ ਸੰਸਕਾਰ ਸਾਹੇ, ਨਿੱਤ ਨਵਾਂ ਦਿਨ ਸੰਸਕਾਰੋਲਿਆਂ ਦਾ।੪੦੩।

*ਵਾਰ ਭੋਗ ਸਮੇਂ ਆਤਮ ਬਸੰਤ ਬਹਾਰੀਆਂ ਦਾ ਜੈ ਜੈਕਾਰ ਧੁਨੀ ਉਤਸ਼ਾਹ*

ਆਤਮ ਜਨਮ ਆਨੰਦੀਆ ਦਿਵਸ ਚੜ੍ਹਿਆ, ਅੱਜ ਸਮਾਂ ਮਹਾਂ ਮੰਗਲੜੋਲਿਆਂ ਦਾ।
ਗਾਈ ਵਾਰ ਬਹਾਰ ਆਨੰਦੀਆਂ ਨੇ, ਨਵ ਬਸੰਤੁ ਆਤਮ-ਬਹਾਰੋਲਿਆਂ ਦਾ।
ਆਤਮ ਲਹਿਰ ਬਹਾਰੀਆ ਰੰਗੁ ਖਿੜਿਆ, ਨਵ ਬਹਾਰੀਏ ਨਵ ਸ਼ਗੂਫ਼ੋਲਿਆਂ ਦਾ।
ਵਾਰ ਭੋਗ ਪਇਆ, ਜੈ ਜੈ ਕਾਰ ਹੋਈ, ਵੱਡ ਉਤਸ਼ਾਹੜਾ ਜੈਕਾਰੜੋਲਿਆਂ ਦਾ।੪੦੪।

ਗੱਜੇ ਖ਼ੂਬ ਜੈਕਾਰੜਾ ਇੱਕ ਸਾਹਾ, ਸਤਿ ਸ੍ਰੀ ਅਕਾਲ ਗਜੋਲਿਆਂ ਦਾ।
ਭੋਗ ਮਹਾਂ ਪ੍ਰਸ਼ਾਦ ਦੀ ਦੇਗ ਵਰਤੀ, ਲੱਗਾ ਭੋਗੁ ਗੁਰੂ ਸਤਿਗੁਰੋਲਿਆਂ ਦਾ।
ਬਹੀਆਂ ਸੰਗਤਾਂ ਪੰਗਤਾਂ ਲਾਇ ਬਾਹਰਿ, ਅੰਦਰਿ ਅੰਤ੍ਰਿੰਗ ਅੰਮ੍ਰਿਤ ਛਕੋਲਿਆਂ ਦਾ।
ਅਖੰਡ ਮੰਡਲੋਂ ਦੂਰਿ ਨ ਮੂਲੁ ਹੋਇਆ, ਅਜੇ ਤੀਕ ਜੋੜਾ ਅਮਰੜੋਲਿਆਂ ਦਾ।੪੦੫।

*ਨਵ ਬਹਾਰ ਅਨੰਦੀਆਂ ਦਾ ਸੋਲਾਂ ਪਹਿਰ ਅਖੰਡ ਸਤਿਸੰਗ ਮੰਡਲ ਵਿਚ ਅਖੰਡ ਵਾਸਾ;*

ਸੋਲਾਂ ਪਹਿਰ ਤੋਂ ਭੀ ਉਪਰੰਦ ਹੋ ਗਏ, ਓਸੇ ਡੌਲ ਹਵਾਲੁ ਨਿਰਡੋਲਿਆਂ ਦਾ।
ਪੰਜ ਅਖੰਡ ਪਾਠੀ ਓਹੀ ਪੰਜ ਪਿਆਰੇ, ਚੁਣਿਆ ਚੋਣ ਮੁਢੋਂ ਅਰੰਭੋਲਿਆਂ ਦਾ।
ਆਤਮ ਰੰਗ ਸੰਧੂਰੜੇ ਸਿੰਘ ਪੰਜੇ, ਰੰਗੁ ਅਪਾਰ ਆਤਮ ਬਵਸਥੋਲਿਆਂ ਦਾ।
ਚੜ੍ਹੀ ਆਤਮ ਬਿਵਸਥ ਗਹਿਗੱਜ ਗੂਹੜੀ, ਮਨ ਮਖ਼ਮੂਰ ਰਸ ਤਾਰ ਲੀਣੋਲਿਆਂ ਦਾ।੪੦੬।

*ਪੰਜਾਂ ਪਿਆਰਿਆਂ ਦੀ ਚੋਣ*

ਮੋਹਰੀ ਕੀਰਤਨ ਦੇ ਓਹੀ ਪੰਜ ਪਿਆਰੇ, ਵਾਰ ਕੀਰਤਨੁ ਆਦਿ ਅੰਤੋਲਿਆਂ ਦਾ।
ਆਦਿ ਅਰੰਭ ਸਤਿਸੰਗ ਤੋਂ ਅੰਤ ਤਾਈਂ, ਲਾਹਾ ਮੂਹਰਲਿਆਂ ਮੋਰਚੋਲਿਆਂ ਦਾ।
ਲਇਆ ਪੁੱਜ ਕੇ ਏਹਨਾਂ ਹੀ ਪਿਆਰਿਆਂ ਨੇ, ਜਾਗਾ ਜਾਗਿ ਆਤਮ ਜਾਗੜੋਲਿਆਂ ਦਾ।
ਆਤਮ ਜਾਗ ਸੁਜਾਗ ਸੁਜਾਣ ਪਿਆਰੇ, ਪਾਠ ਅਨੰਦ ਅਖੰਡ ਬਿਰਤੋਲਿਆਂ ਦਾ।੪੦੭।

*ਜੱਥੇ ਦੇ ਅਖੰਡ ਪਾਠੀਆਂ ਦੇ ਕਲਾ ਕ੍ਰਿਸ਼ਮੀ ਪਾਠ ਦੀ ਕ੍ਰਿਸ਼ਮ ਲੀਲ੍ਹਾ*

ਆਦਿ ਅੰਤ ਮਧਿਆਨ ਅਖੰਡ ਬਿਰਤੀ, ਸਾਰਾ ਪਾਠ ਨਿਰਬਿਘਨ ਲਾਹੋਲਿਆਂ ਦਾ।
ਲਾਹੇ ਪਾਠੀਆਂ ਦੇ ਨਾਲੇ ਸਰੋਤਿਆਂ ਦੇ, ਪਾਠ ਸ੍ਰੋਤ ਰਜੁ ਭਿੰਨ ਭਿੰਨੋਲਿਆਂ ਦਾ।
ਕਰਨਾ ਪਾਠ ਤਾਂ ਪਾਠ ਹੀ ਰੂਪ ਹੋਣਾ, ਪ੍ਰੇਮ ਪੂਰਨਾ ਪਹਿਰ ਪਹਿਰੋਲਿਆਂ ਦਾ।
ਇੱਕੋ ਝੁੱਟਿ, ਪਹਿਰੁ ਪਹਿਰੁ ਪਾਠ ਕਰਨਾ, ਕੋਈ ਨਿਯਮ ਨ ਪਹਿਰ ਘੜੀਓਲਿਆਂ ਦਾ।੪੦੮।

ਚੱਲਣ ਪ੍ਰੇਮ ਪਰਵਾਹ ਤਾਂ ਨਿਯਮ ਕੀਹਦੇ, ਅਚਰਜ ਰਾਹੁ ਰਸ ਪ੍ਰੇਮ ਨੇਮੋਲਿਆਂ ਦਾ।
ਪ੍ਰੇਮ ਝੁੱਟ ਦੇ ਰੰਗ ਅਟੁੱਟ ਲਹਿਰੇ, ਟੁੱਟੇ ਸਾਹ ਨ ਪ੍ਰੇਮ ਘੁਟੋਲਿਆਂ ਦਾ।
ਇਕੋ ਸਾਹੁ ਭਰ ਕੇ ਪਾਠ ਕਰੀ ਜਾਣਾ, ਨਾ ਹਿਸਾਬ ਪੰਨੇ ਪੱਤ੍ਰੋਲਿਆਂ ਦਾ।
ਕਈ ਕਈ ਪੰਨੇ ਸਾਹੁ ਤੁੱਟਣਾ ਨਾ, ਕਰਨਾ ਪਾਠ ਪੰਚਮ ਸੁਰ ਗੂੰਜੋਲਿਆਂ ਦਾ।੪੦੯।

ਪੰਚਮ ਸੁਰਾਂ ਨੂੰ ਭੀ ਪਿਛੇ ਸਿੱਟ ਜਾਣਾ, ਰਸੁ ਅਥਾਹੁ ਨਭਿ ਸਾਹ ਚੜ੍ਹੋਲਿਆਂ ਦਾ।
ਅਤਿ ਲੰਮੜੇ ਸਾਹ ਨਭਿ ਗੈਣੀਆਂ ਦੇ, ਸਾਹੁ ਅਥਾਹੁ ਰਸੁ ਨਾਭਿ ਖਿੜੋਲਿਆਂ ਦਾ।
ਲੈਣੇ ਸਾਹ ਨ ਕਈ ਕਈ ਮਿੰਟ ਤੀਕਣ, ਐਸਾ ਖਿੱਚਣਾ ਧਨਖੁ ਸੁਆਸੋਲਿਆਂ ਦਾ।
ਰਸਿ ਪਿਰਮਿ ਖਿਚੀਜਣੇ ਸੁਆਸ ਆਪੇ, ਫਿਰਨਾ ਤ੍ਰਾਟ ਜਦ ਨਾਮ ਫ੍ਰਾਟੋਲਿਆਂ ਦਾ।੪੧੦।

ਰਸਨ ਫ੍ਰਾਟੜੇ ਨਾਮ ਅਭਿਆਸ ਅੰਤਰਿ, ਥੰਮੁ ਥੰਮ੍ਹਿਆ ਥੰਮ੍ਹ ਥੰਮੋਲਿਆਂ ਦਾ।
ਥੰਮ੍ਹ ਜੋਤਿ ਰਸ ਝਰਣ ਪਰਨਾਲਿਆਂ ਦੇ, ਅੰਮ੍ਰਿਤ ਕਿਰਣੁ ਰਸੁ ਰਸਣ ਝਰਨੋਲਿਆਂ ਦਾ।
ਝਰਨੇ ਝਰਨਿ ਹਿਵਧਾਰ ਹਵਾਈਆਂ ਦੇ, ਜਿਉਂ ਜਿਉਂ ਪਵੇ ਸੁੱਰਾਟ ਸੁਰੋਲਿਆਂ ਦਾ।
ਸੁਰ ਅਲਾਪ ਜ਼ੋਰੋ ਜ਼ੋਰ ਹੋਰ ਗੂੰਜੇ, ਜਿਉਂ ਜਿਉਂ ਗਗਨ ਗੁੱਰਾਟ ਗੁੱਰੋਲਿਆਂ ਦਾ।੪੧੧।

ਗਗਨੀ ਘੋਰ ਘਨਘੋਰ ਘਨਹੋਰ ਘੋਰੇ, ਜਿਉਂ ਜਿਉਂ ਸ਼ਬਦ ਘੁੱਰਾਟ ਘੁੱਰੋਲਿਆਂ ਦਾ।
ਕਿਣ-ਮਿਣ-ਕਾਰ ਰਸ ਉਨਮਨੀ ਧਾਰ ਬਰਸੈ, ਜਿਉਂ ਜਿਉਂ ਬਿਜਲ ਥੱਰਾਟ ਥੱਰੋਲਿਆਂ ਦਾ।
ਅਨਹਤ ਤਾਰ ਰੁਣ ਝੁਣਕਾਰ ਤੂਰ ਬੱਜੇ, ਦਾਮਨਿ ਦਮਕ ਦਮਕਾਰੁ ਦਮਕੋਲਿਆਂ ਦਾ।
ਜਿਉਂ ਜਿਉਂ ਸ਼ਬਦ ਗੂੰਜੈ ਤਿਉਂ ਤਿਉਂ ਕੰਠ ਖੁਲ੍ਹੈ, ਖੁੱਲ੍ਹ ਗਇਆ ਕਪਾਟੁ ਕੰਠੋਲਿਆਂ ਦਾ।੪੧੨।

ਥੱਕਣਿ ਮਗਜ਼ ਨ ਕੰਠ-ਕਪਾਟੀਆਂ ਦੇ, ਸੋਮਾ ਫੁੱਟਿਆ ਸੁਧਾ ਸਰੋਲਿਆਂ ਦਾ।
ਘੁੱਟ ਸ਼ੀਰ ਦੇ ਔਣ ਅਚਰਜ ਮਿੱਠੇ, ਮਿੱਠਾ ਜਾਮ ਅਮੀਂ ਗਟਕੋਲਿਆਂ ਦਾ।
ਰਸ ਅਮੀਆਲੜੇ ਪਾਠ ਗੁਰਬਾਣੀਆਂ ਦੇ, ਅੰਮ੍ਰਿਤ ਮਿਸ਼ਟ ਗਟਾਕ ਅਮੀਓਲਿਆਂ ਦਾ।
ਕਰਿ ਕਰਿ ਹੱਲੜੇ ਪੈਣ ਗਟਾਕ ਪ੍ਰੇਮੀ, ਹੱਲਾ ਮੱਚ ਗਇਆ ਹੁਲੜੋਲਿਆਂ ਦਾ।੪੧੩।

ਹੁੱਲਣ ਆਇਆਂ ਨੂੰ ਰਸੀਆ ਕੌਣੁ ਹੋੜੇ, ਹੁੱਲੜ ਰਸਕ ਰਸਾਲ ਰਸੀਓਲਿਆਂ ਦਾ।
ਵਧਿ ਵਧਿ ਪੈਣ ਉਮਾਹ ਕੇ ਪਾਠ ਰਸੀਏ, ਲੈਣ ਲੋਰ ਲਹਿਰਾਂ ਲਹਿਰੜੋਲਿਆਂ ਦਾ।
ਇਕ ਪਾਠ ਕਰੈ ਦੂਜੇ ਪਾਸਿ ਬੈਠਣਿ, ਜੁੜਿਆ ਪ੍ਰੇਮ ਹਰਹਟ ਹਰਿ-ਟਿੰਡੋਲਿਆਂ ਦਾ।
ਟਿੰਡਾਂ ਅਮਿਉ ਭਰੀਜੀਆਂ ਛਲਕ ਡੁਲ੍ਹਣਿ, ਡੁਲ੍ਹਿ ਡੁਲ੍ਹਿ ਪਵੈ ਰਸੁ ਪ੍ਰੇਮ ਡਲ੍ਹਕੋਲਿਆਂ ਦਾ।੪੧੪।

ਡਲ੍ਹਕਾਂ ਮਾਰਿ ਛਲਕਣਿ ਨੂਰ ਨੂਰੀਆਂ ਦੇ, ਐਸਾ ਨੂਰ ਜ਼ਹੂਰ ਨੂਰੋਲਿਆਂ ਦਾ।
ਨੂਰੋ ਨੂਰ ਹੋਏ ਰਸ ਠਰੂਰ ਚੇਹਰੇ, ਠਰਿਆ ਚੋਲੜਾ ਠਾਰ ਠਰੋਲਿਆਂ ਦਾ।
ਗਹਿ ਗਚੂਲ ਲਾਲੀ ਨੂਰ ਬੁੱਕਿਆਂ ਦੀ, ਵਡ ਜਲਾਲ ਗੁਲਾਲ ਬਰੁੱਕੋਲਿਆਂ ਦਾ।
ਅੰਮ੍ਰਿਤ ਕਿਰਨ ਬਰੁੱਕੜੇ ਗੁਲ ਗੁਲਾਲੀ, ਨੂਰੀ ਗੁਲਬਦਨ ਗੁਲ ਮਜੀਠੋਲਿਆਂ ਦਾ।੪੧੫।

ਜ਼ਰਕ ਬਰਕ ਜਮਾਲੀਏ ਜ਼ੁਲਜਲਾਲੀ, ਹੁਸਨ ਜਲਵਨਾ ਜਲਵ੍ਹ ਬਰਕੋਲਿਆਂ ਦਾ।
ਅੱਤ ਅਨੂਪਮੀ ਸ੍ਵਰਨ ਝਲਕਰਨ ਝਾਕਾ, ਜੋਤਿ ਕਿਰਨ ਜ਼ੱਗੀਨ ਜ਼ਰੋਲਿਆਂ ਦਾ।
ਅਖੰਡ ਪਾਠ ਬਾਣੀ ਗੁਰੂ ਕਲਾ ਕ੍ਰਿਸ਼ਮੀ, ਕਲਾ ਕ੍ਰਿਸ਼ਮੀਆ ਪਾਠ ਕ੍ਰਿਸ਼ਮੋਲਿਆਂ ਦਾ।
ਕਲਾ ਕ੍ਰਿਸ਼ਮੀਏ ਪੰਜੇ ਅਖੰਡ ਪਾਠੀ, ਕਲਾ ਕ੍ਰਿਸ਼ਮੀਆ ਪੁੰਜ ਪਿਆਰੋਲਿਆਂ ਦਾ।੪੧੬।

*ਪੰਜਾਂ ਪਿਆਰਿਆਂ ਦਾ ਕਲਾ ਕ੍ਰਿਸ਼ਮੀ ਪੁੰਜ*

ਕ੍ਰਿਸ਼ਮ ਮੰਡਲੋਂ ਨਿਮਖ ਨ ਦੂਰ ਹੋਏ, ਖੋੜਸ ਪਹਿਰ ਕ੍ਰਿਸ਼ਮਾ ਕ੍ਰਿਸ਼ਮੜੋਲਿਆਂ ਦਾ।
ਲਗਾਤਾਰ ਐਸੀ ਕ੍ਰਿਸ਼ਮ ਕਲਾ ਵਰਤੀ, ਬਿਸਮ ਜਾਗ ਜਾਗਣੁ ਜਾਗਰਨੋਲਿਆਂ ਦਾ।
ਜਗਨ ਜੋਤੀਏ ਜਗਮਣੀ ਜੋਤਿ ਜਗਣਿ, ਜਾਗ ਲਾਵਣਾ ਜੋਤਿ ਮਣੀਓਲਿਆਂ ਦਾ।
ਜਾਗ ਪਾਤ੍ਰੀ ਸੁਧ ਘਟਿ ਦੂੱਧ ਬਾਸਣ, ਜੋੜਾ ਸ਼ਹਿਦ ਗੁਣ ਸ਼ੀਰਖੁਆਰੋਲਿਆਂ ਦਾ।੪੧੭।

ਤੱਤ ਮਾਖਿਉ ਸਤਿਗੁਣੀ ਸ਼ੀਰ ਖੋਰੇ, ਸੰਗ ਵਾਸਲਾ ਗੁਣ ਗੁਰਮਤੋਲਿਆਂ ਦਾ।
ਹੋਣੀ ਸੋਧਣਾ ਅੰਮ੍ਰਿਤ ਅਧਿਕਾਰੀਆਂ ਦੀ, ਮੁੱਲ ਪੈਸੀਆ ਸਿਰ ਤਲਿ ਧਰੋਲਿਆਂ ਦਾ।
ਭੋਲੇ ਸੁਧਲੇ ਪੰਧਣੂ ਪੇਸ਼ ਹੋਏ, ਪੰਧ ਬਿਖਮੜਾ ਖੰਡ ਧਾਰੋਲਿਆਂ ਦਾ।
ਖੰਡਿਓਂ ਤਿਖੜਾ ਬਾਲੋਂ ਬਰੀਕ ਨਿੱਕਾ, ਮਾਰਗ ਗੁਰੂਮਤਿ ਪਰਮਾਰਥੋਲਿਆਂ ਦਾ।੪੧੮।

*ਅੰਮ੍ਰਿਤ ਪਾਤਰਾਂ ਦੀ ਤਤ ਪ੍ਰੀਖਿਆ*

ਧਾਣਕ ਰੂਪ ਬਦਲੇ ਪੰਜਾਂ ਪਿਆਰਿਆਂ ਨੇ, ਚਿੱਤ ਸਹਿਮਿਆ ਸੋਹਲ ਪਠੋਲਿਆਂ ਦਾ।
ਜਿਨ੍ਹਾਂ ਪਿਆਰਿਆਂ ਮਿਰਦਲੀ ਰੂਪ ਪਿਆਰੇ, ਤੌਰ ਬਦਲਿਆ ਵਡ ਭਿਆਨਕੋਲਿਆਂ ਦਾ।
ਗੱਚ ਖਾਇ ਨਿਝੱਕ ਹੋਇ ਹੱਥ ਚੱਕੇ, ਲਇਆ ਖਿੱਚ ਖੰਡਾ ਦੁਧਾਰੋਲਿਆਂ ਦਾ।
ਹਈ ਜਾਨ ਪਿਆਰੀ ਜਾਉ ਜਾਨ ਲੈ ਕੇ, ਏਥੇ ਖੇਲ ਨ ਛੋਕ ਛੋਹਰੋਲਿਆਂ ਦਾ।੪੧੯।

ਸੁਣ ਕੇ ਜਾਨ ਕੰਬੀ, ਸਰੀਰ ਪ੍ਰਾਣ ਕੰਬੇ, ਕੰਬੇ ਚਿੱਤ ਭੋਲੇ ਬਾਰਕੋਲਿਆਂ ਦਾ।
ਲਾਗੀ ਪ੍ਰੀਤ ਸੁਜਾਨ ਸਿਉਂ ਜਾਣਿ ਕਿੱਥੇ, ਥਾਨ ਚੰਗੜਾ ਘਾਣ ਘੜੋਲਿਆਂ ਦਾ।
ਕੰਬੇ ਜਾਨ, ਨਾ ਸਿਦਕ ਸੁਜਾਨ ਕੰਬੇ, ਪ੍ਰੇਮ ਕੰਬਿਆ ਨਾ ਸੁਜਾਨੋਲਿਆਂ ਦਾ।
ਜਾਨਾਂ ਨੰਨ੍ਹੀਆਂ ਵੱਡੜੇ ਜਾਨ ਜੋਖੇ, ਪ੍ਰੇਮ ਧੁਰਵੜਾ ਜਾਨ ਜੋਖੋਲਿਆਂ ਦਾ।੪੨੦।

ਧੁਰਵਾ ਪ੍ਰੇਮ ਬੱਝਾ ਮਿਲਿਆ ਸਿਦਕ ਹੋੜਾ, ਮਿਟਿਆ ਕੰਬਣਾ ਜਾਨ ਪ੍ਰਾਨੋਲਿਆਂ ਦਾ।
ਹੋਈ ਦੂਰ ਛਿਨ ਭੰਗਰੀ ਕਾਂਪਿ ਦੂਈ, ਇਕੋ ਪ੍ਰੇਮ ਥਿਰੁ ਸਿਦਕੁ ਸੱਚੋਲਿਆਂ ਦਾ।
ਸੁੱਚੇ ਹਿਰਦਿਆਂ ਦੇ ਸਿਦਕ ਪ੍ਰੇਮ ਸੱਚੇ, ਸੱਚਾ ਸਿਰੜ ਦਿਲ ਦ੍ਰਿੜ੍ਹ ਦੂਲੜੋਲਿਆਂ ਦਾ।
ਪਰਬਲ ਪ੍ਰੇਮ ਅੱਗੇ ਖ਼ੌਫ਼ ਤ੍ਰਾਸ ਨੱਸੇ, ਸੱਚਾ ਪ੍ਰੇਮ ਧਰਵਾਸੁ ਦਿਲ ਡੋਲਿਆਂ ਦਾ।੪੨੧।

*ਅੰਮ੍ਰਿਤ ਪਾਤਰਾਂ ਦਾ ਉੱਤਰ*

ਹੁੱਬਾਂ ਪ੍ਰੇਮ ਭਰੀਆਂ ਭੁੱਬਾਂ ਮਾਰਿ ਬੋਲੇ, ਸਾਨੂੰ ਘੁਟਿ ਦਰਕਾਰ ਅਮੀਓਲਿਆਂ ਦਾ।
ਸਾਨੂੰ ਲੋੜਿ ਇੱਕੋ, ਸਾਨੂੰ ਸਿੱਕ ਇੱਕੋ, ਅੱਗੇ ਹੁਕਮੁ ਜੋ ਹੁਕਮੁ ਰਜ਼ੋਲਿਆਂ ਦਾ।
ਸੀਸ ਭੇਟ ਵੱਟੇ ਇਕੋ ਘੁੱਟੁ ਲੱਭੇ, ਇਹੋ ਹੁਕਮੁ ਦਰਗਾਹ ਧੁਰੋਲਿਆਂ ਦਾ।
ਅਸਾਂ ਹੁਕਮ ਕਮਾਵਣੇ ਸਤਿਗੁਰਾਂ ਦੇ, ਸੀਸ ਲਾਹੁਣਾ ਸੱਚ ਮੁੱਚੋਲਿਆਂ ਦਾ।੪੨੨।

*ਪੰਜਾਂ ਪਿਆਰਿਆਂ ਦਾ ਪ੍ਰੀਖਿਆ ਤਾਉ ਹੋਰ ਚਾੜ੍ਹਨਾ*

ਨਿਰ ਕਸੀਸ ਹੋ ਕੇ ਸੀਸ ਲਾਹ ਸੁਟਣੇ, ਦੇਣਾ ਮੁੱਲੁ ਨ ਸੀਸੁ ਕਟੋਲਿਆਂ ਦਾ।
ਸਾਡੇ ਹੱਥਿ ਨ ਵੱਥੁ ਅਮੁਲੁ ਭੇਟਾ, ਸਾਈਂ ਸਤਿਗੁਰੂ ਸੱਚ ਵਥੋਲਿਆਂ ਦਾ।
ਸਿਰੀ ਸਾਹਿਬ ਇਕੋ ਸਾਡੇ ਹੱਥਿ ਆਹੇ, ਹੁਕਮ ਨੱਥਿਆ ਹੱਥੁ ਨਥੋਲਿਆਂ ਦਾ।
ਮਿਲੇ ਵਥੂਆਂ ਵਥੁ ਯਾ ਨਾਹਿ ਮਿਲੇ, ਨਹੀਂ ਹਾਂਬੜਾ ਹਮਾਇਤੋਲਿਆਂ ਦਾ।੪੨੩।

ਸਾਨੂੰ ਕਾਣਿ ਨ ਹਾਮਿਆਂ ਜ਼ੁੱਮਿਆਂ ਦੀ, ਸਾਨੂੰ ਸਿਰੜੂ ਇੱਕੋ ਸਿਰ ਕਟੋਲਿਆਂ ਦਾ।
ਸੀਸ ਕੱਟ ਦੇਣੇ, ਬੂਝੇ ਪੱਟ ਦੇਣੇ, ਬੂਹਾ ਚੌੜ ਚੁਪੱਟ੍ਰ ਘਰੋਲਿਆਂ ਦਾ।
ਸੁਣ ਕੇ ਰੁੱਖੜੇ ਸੁੱਖੜੇ ਬੋਲ ਕਰਾਰੇ, ਦਿਲੁ ਹੱਲਿਆ ਨਾ ਦਿਲੀਅਰੋਲਿਆਂ ਦਾ।
ਪਏ ਡੋਬ ਨਾ ਗ਼ਸ਼ ਭੈ ਮੌਤ ਵਾਲੇ, ਚੜ੍ਹਿਆ ਚਾਉ ਅਲੋਲ ਅਲੋਲਿਆਂ ਦਾ।੪੨੪।

ਸਿਰ ਧਰ ਤਲੀ ਖੇਡਣ ਵਾਲਾ ਮਰਜੀਵਣੀ ਪਰਚਾ

ਸਿਰ ਝੁਕਾਇ ਖੜੋਤੜੇ ਬੀਰ ਬਾਂਕੇ, ਚਿੰਤਾ ਤ੍ਰਾਸ ਵਿਸਾਰ ਜੀਅੜੋਲਿਆਂ ਦਾ।
ਸਰ ਤਸਲੀਮ ਝੁਕੇ ਇਸ਼ਕ ਨਿਆਜ਼ੀਆਂ ਦੇ, ਵਗਿਆ ਹੱਥ ਮਜ਼ਾਜ ਸਖ਼ਤੋਲਿਆਂ ਦਾ।
ਧੜ ਧੜੰਮ ਡਿੱਗੇ ਧੂੜਿ ਸੀਸ ਲੁੱਛੇ, ਮੱਜਨ ਧੂੜਿ ਸਿਜਦਾ ਸਜੂਦੋਲਿਆਂ ਦਾ।
ਆਸ਼ਕ ਮਾਰ ਘੱਤੇ ਕਾਹਲੇ ਇਸ਼ਕ ਵਾਲੇ, ਸਾਕਾ ਵਰਤਿਆ ਕ਼ਹਿਰ ਕ਼ਹਿਰੋਲਿਆਂ ਦਾ।੪੨੫।

ਪ੍ਰੀਖਿਆ-ਕਸੌਟੇ ਪੂਰੇ ਉਤਰੀਵਿਆਂ ਦਾ ਪਾਸ ਹੋਣਾ ਅਤੇ ਅੰਮ੍ਰਿਤ ਪਾਨ ਹਿਤ ਤਿਆਰੇ

ਪਈਆਂ ਮੂਰਛਤ ਸੀਸ ਸਮੇਤ ਦੇਹਾਂ, ਹਿੱਲੇ ਅੰਗੁ ਨ ਡੰਡਵਤੋਲਿਆਂ ਦਾ।
ਬਿਹਬਲ ਦੇਖ ਕੇ ਹਾਲ ਬਿਹਾਲੀਆਂ ਦੇ, ਦਿਲੁ ਪਸੀਜਿਆ ਕਰੁਣਾ ਰਸੋਲਿਆਂ ਦਾ।
ਛੇਤੀ ਧਾਇ ਸਣਿ ਸੀਸ ਸ੍ਰੀਰ ਚੁੱਕੇ, ਹੋਇਆ ਪਰਸ ਪਾਰਸ ਸੁਪਰਸੋਲਿਆਂ ਦਾ।
ਪਾਰਸ ਪਰਸ ਕਰਿ ਫੇਰ ਸੁਰਜੀਤ ਹੋਇਆ, ਜੀਉੜਾ ਮੂਰਛਤ ਮਰ-ਜੀਵੜੋਲਿਆਂ ਦਾ।੪੨੬।

ਖੜੀਆਂ ਕੀਤੀਆਂ ਪ੍ਰੇਮ ਕਲਬੂਤ ਰੂਹਾਂ, ਮੁੱਖੁ ਪੂੰਝਿ ਪਰਸਿੱਧ ਮੁੜ੍ਹਕੋਲਿਆਂ ਦਾ।
ਮੁੜ੍ਹਕਾ ਨਾਲਿ ਰੁਮਾਲ ਸੁਕਾਇ ਸਾਰਾ, ਹੁਕਮ ਦਿੱਤੜਾ ਜਲ ਮੱਜਨੋਲਿਆਂ ਦਾ।
ਫਿਰ ਕਰਵਾਇ ਸਕੇਸ਼ ਇਸ਼ਨਾਨ ਦੋਹਾਂ, ਬਾਣਾ ਬਦਲਿਆ ਨਵ ਬਸਤ੍ਰੋਲਿਆਂ ਦਾ।
ਖ਼ਾਲਸਈ ਸਜਵਾਇ ਅਕਾਲ ਬਾਣਾ ਹੋਇਆ ਫਿਰ ਸਜਾਵਨ ਸ਼ਸਤ੍ਰੋਲਿਆਂ ਦਾ।੪੨੭।

ਖੰਡੇ ਧਾਰ ਅੰਮ੍ਰਿਤ ਤਿਆਰ ਹੋਣਾ

ਤਿਆਰਾ ਸਾਜਿ ਸਾਰਾ ਫਿਰ ਅਰੰਭ ਹੋਇਆ, ਅੰਮ੍ਰਿਤ ਤਿਆਰ ਕਰਨਾ ਪਿਆਰੜੋਲਿਆਂ ਦਾ।
ਬਾਹਰਿ ਕੀਰਤਨੁ ਧੁੰਨੀ ਬੁਲੰਦ ਹੋਈ, ਅੰਦਰਿ ਉਨਮਨਾਚਾਰੁ ਮੰਤ੍ਰੋਲਿਆਂ ਦਾ।
ਮੰਤ੍ਰ ਪਾਠ ਅੰਮ੍ਰਿਤਿ ਗੁਰੂ ਬਾਣੀਆਂ ਦੇ, ਖੰਡਾ ਖੜਕਿਆ ਖੜਗ ਧਾਰੋਲਿਆਂ ਦਾ।
ਖੰਡਾ ਫੇਰਿਆ ਸ਼ਬਦ ਖੜਗੇਸ਼ੀਆਂ ਨੇ, ਬਾਟਾ ਪੂਰ ਅੰਮ੍ਰਿਤ ਜਲ ਕੁੰਭੋਲਿਆਂ ਦਾ।੪੨੮।

ਖੰਡੇ ਧਾਰ ਖ਼ਾਲਿਸ ਅੰਮ੍ਰਿਤੁ ਤਿਆਰ ਹੋਣਾ, ਚੰਭੁਕ ਵਰਤਣਾ ਲੋਹ ਸ਼ਕਤੋਲਿਆਂ ਦਾ।
ਧਾਰ ਜੋਤਿ ਬਿਜਲਾਰਨੀ ਲਹਿਰ ਮਾਰੇ, ਜਿਉਂ ਜਿਉਂ ਫਿਰੇ ਖੰਡਾ ਪਾਰਸੋਲਿਆਂ ਦਾ।
ਨੂਰ ਆਕ੍ਰਖ ਬੀਰ ਅਕਸ ਪ੍ਰਵੇਸ਼ ਹੋਇਆ, ਨੂਰ ਬੀਰੀਏ ਬੀਰ ਨੂਰੋਲਿਆਂ ਦਾ।
ਤਾਰ ਪ੍ਰੋਤੜੀ ਦ੍ਰਿਸ਼ਟ ਅਮੀਓਲਿਆਂਦੀ, ਅੰਮ੍ਰਿਤ ਅਕਸ ਅੰਮ੍ਰਿਤੁ ਲੋਇਨੜੋਲਿਆਂ ਦਾ।੪੨੯।

ਲਾਇ ਤਾਰ ਨਿਹਾਰ ਕੇ ਦੋਇ ਚਕੋਰੇ, ਚੰਦ ਨੂਰ ਝਲਕਾਰੁ ਲਹਿਰੋਲਿਆਂ ਦਾ।
ਮਾਰੇ ਲਹਿਰ ਅੰਮ੍ਰਿਤ ਖੰਡੇ ਧਾਰ ਖ਼ਾਲਿਸ, ਆਇਆ ਸਮਾਂ ਪ੍ਰਿਥਮ ਭਗਉਤੋਲਿਆਂ ਦਾ।
ਪਾਰਸ ਸ਼ਕਤਿ ਅਰਦਾਸ ਪਰਵੇਸ਼ ਹੋਈ, ਖੰਡਾ ਥੰਮ੍ਹਿਆ ਖੰਡ ਅਖੰਡੋਲਿਆਂ ਦਾ।
ਸਰਬ ਲੋਹ ਦੇਗਾ ਅੰਮ੍ਰਿਤ ਤੱਤ ਭਰਿਆ, ਤੇਗਾ ਸਰਬ ਲੋਹੀ ਖ਼ਾਲਸੋਲਿਆਂ ਦਾ।੪੩੦।

ਦੇਗ ਤੇਗ ਫ਼ਤਹ ਖ਼ਾਲਸ ਖ਼ਾਲਸੇ ਦੀ, ਨੁਸਰਤ ਯਾਫ਼ਤਨ ਬੇਦਰੰਗੋਲਿਆਂ ਦਾ।
ਅੰਮ੍ਰਿਤ ਪਾਨ ਗੁੜ੍ਹਤੀ ਮਿਲੀ ਪਿਆਸਿਆਂ ਨੂੰ, ਗਜਿ ਗਜਿ ਗੱਜਣਾ ਫ਼ਤਹ ਗਜੋਲਿਆਂ ਦਾ।
ਗਜ਼ ਗਜ਼ ਲਾਲੀਆਂ ਮਸਤਕੀਂ ਆਣਿ ਚੜ੍ਹੀਆਂ, ਜੋਬਨ ਜੁਆਲ ਜਮਾਲੁ ਜਲਵੋਲਿਆਂ ਦਾ।
ਦਸਮ ਦੁਆਰਿ ਅੰਮ੍ਰਿਤੁ ਸੁਪਰਵੇਸ਼ ਹੋਏ, ਝਿਲਮਿਲਕਾਰੁ ਝਲਕਾਰੁ ਝਕੋਲਿਆਂ ਦਾ।੪੩੧।

ਅੰਮ੍ਰਿਤ ਛਕਣ-ਹਾਰਿਆਂ ਦੀ ਨਵ-ਜੀਵਣੀ ਚਮਤਕਾਰ

ਲੱਗੇ ਨੈਣ ਟਟਾਰੇ ਮਮੋਲਿਆਂ ਦੇ, ਅੰਮ੍ਰਿਤ ਤ੍ਰੰਗ ਅੰਮ੍ਰਿਤ ਛੱਟੜੋਲਿਆਂ ਦਾ।
ਤਿਮਰ ਛਉੜ ਕੱਟੇ ਅੰਮ੍ਰਿਤ ਛੱਟਿਆਂ ਨੇ, ਅਮਰ ਆਨੰਦ ਪ੍ਰਚੰਡ ਗਿਆਨੋਲਿਆਂ ਦਾ।
ਰਸ ਨੂਰਾਰ ਝੋਲੇ ਅੰਮ੍ਰਿਤ ਝੋਲਿਆਂ ਦੇ, ਰਸ ਪੁਲਾੜ ਉਘਾੜ ਉਘੜੋਲਿਆਂ ਦਾ।
ਅੰਮ੍ਰਿਤ ਖੰਡ ਰਸਾਲ ਟਕਸਾਲ ਘੜਿਆ, ਗਹਿਣਾ ਅਘੜ ਸੁਘੜਾਲ ਘੜੋਲਿਆਂ ਦਾ।੪੩੨।

ਹੀਰੇ ਹੀਰ ਬਿਧੰਨੜਾ ਸਬਦੁ ਹੀਰਾ, ਬਣਿਆ ਕੰਠ ਗਹਿਣਾ ਹੀਰੜੋਲਿਆਂ ਦਾ।
ਹੰਸ ਕੰਠਿ ਸਸ਼ੋਭਤੀ ਮੰਤ ਮਣੀਆ, ਬਣਿਆ ਹਾਰੁ ਜੈਮਾਲਿ ਹੰਸੋਲਿਆਂ ਦਾ।
ਅੰਤਰਿ ਕੰਠ ਮਾਲਾ ਜਗਨ ਮੋਤੀਆਂ ਦੀ, ਅਧਿਭੁਤ ਹਾਰ ਸੀਗਾਰ ਪਹਿਰੋਲਿਆਂ ਦਾ।
ਜੋਤਿ ਹਾਰ ਸੀਗਾਰੜੇ ਹੁਸਨ ਪ੍ਰੋਤੇ, ਦਾਮਨਿ ਹੁਸਨੁ ਦਮਕਾਰੁ ਦਮਕੋਲਿਆਂ ਦਾ।੪੩੩।

ਝਾਲ ਝਲਿ ਬਿਜਲੀ ਵਾਂਗਿ ਦਮਕ ਉੱਠੇ, ਝੱਲਣ ਸਫਲੁ ਅਝਲ ਝਲਕੋਲਿਆਂ ਦਾ।
ਵਿਰਲੇ ਝੱਲਦੇ ਸ਼ਬਦ ਗੁਰਜੋਤਿ ਝਾਲਾਂ, ਜਰਿਆ ਅਜਰ ਪਦ ਜਿਨ ਅਜਰੜੋਲਿਆਂ ਦਾ।
ਝੱਲੀ ਝਾਲ ਦੁਇ ਲਾਲ ਵਡਭਾਗੀਆਂ ਨੇ, ਲਾਲੋ ਲਾਲ ਮੁਖ ਲਾਲ ਲਭਤੋਲਿਆਂ ਦਾ।
ਗੁੱਝਾ ਲਾਲ ਲੱਧਾ ਲੱਧੋਵਾਰਿਆਂ ਨੂੰ, ਪਰਗਟ ਲਾਲੁ ਮੱਥੇ ਘਟ ਹਟੋਲਿਆਂ ਦਾ।੪੩੪।

*ਖੰਡੇ ਧਾਰ ਅੰਮ੍ਰਿਤ ਭੁੰਚਾਰ ਅਤੇ ਅੰਮ੍ਰਿਤਿ ਨਾਮ ਪ੍ਰਵੇਸ਼ ਦੀ ਅਗਾਧ ਬੋਧ ਰਸ-ਸਮਾਧ ਸਥਾਪਨੀ ਪ੍ਰਤੱਖ (ਜ਼ਾਹਰ) ਕਲਾ*

ਹਟੜੀ ਦਮਕ ਉੱਠੀ, ਲਾਲ ਦਗ ਉੱਠੇ, ਜਗਿਆ ਜੋਤਿ ਚਰਾਗੁ ਹੁਸਨੋਲਿਆਂ ਦਾ।
ਹੁਸਨ ਆਤਸ਼ੀ ਜੋਤਿ ਬਿਜਲਾਰ ਦੀਵੇ, ਝਲਮਲ ਬਦਨੁ ਬਲੌਰ ਸੁਰਖ਼ੋਲਿਆਂ ਦਾ।
ਸੁਰਖ਼ ਆਤਸ਼ੀ ਬਦਨ ਬਲੌਰ ਸ਼ੀਸ਼ੇ, ਜਲਵਾ ਸਾਫ਼ ਦੀਦਾਰ ਪਾਕੋਲਿਆਂ ਦਾ।
ਜਲਵੇ ਖ਼ਾਸ ਦੀਦਾਰ ਮੁਕੱਦਸੀ ਦੇ, ਝਾਕਾ ਜੋਤਿ ਦਰਸ਼ਨ ਦਰਪਨੋਲਿਆਂ ਦਾ।੪੩੫।

ਦਰਸ਼ਨ ਦਰਪਨੀ ਜਲਵ ਜੋਤਾਰ ਜਾਮੇ, ਜਾਮ ਪਾਕ ਅੰਮ੍ਰਿਤ ਰਸ ਉਮਕੋਲਿਆਂ ਦਾ।
ਦਰਸ਼ਨ ਦੀਪ ਦਰਪਨ ਦਿਲ ਅਫ਼ੋਜ਼ ਚਸ਼ਮੇ, ਪ੍ਰਤਿਬਿੰਬ ਪੂਰਾ ਦਯਿ ਦਰਸੋਲਿਆਂ ਦਾ।
ਦੱਯੁ ਦਰਸ ਖੀਵੇ ਨੈਣ ਨੈਣੂਆਂ ਦੇ, ਦੀਪ ਦਰਸ ਖੀਵਾ ਮਨੁ ਦਰਸੋਲਿਆਂ ਦਾ।
ਖ਼ੁਦ ਚਰਾਗ਼ਚੀ ਦੇਖਿ ਚਰਾਗ਼ੁ ਬਿਸਮੇ, ਬਿਸਮਨ ਰੂਪੁ ਨਵ ਭੂਪ-ਦੀਪੋਲਿਆਂ ਦਾ।੪੩੬।

ਦੀਪਹੁ ਦੀਪ ਜਗੇ ਹੁਸਨ ਰੂਪੀਆਂ ਦੇ, ਗੁਣ ਮੁਸ਼ਤਾਕ ਦਿਲੁ ਦੀਪ ਜਗੋਲਿਆਂ ਦਾ।
ਰਹੀਏ ਦੇਖਦੇ ਨਵ ਦੀਪ ਦਰਸ਼ਨਾਂ ਨੂੰ, ਦਰਪਨੁ ਦਰਸੁ ਬਣਿਆ ਦਯੜੋਲਿਆਂ ਦਾ।
ਨੌ ਬਹਾਰ ਹੁਸਨ ਦੇ ਜ਼ਹੂਰ ਨਿਆਰੇ, ਨਿਆਰਾ ਨੂਰ ਹੁਸਨ ਜ਼ਹੂਰੋਲਿਆਂ ਦਾ।
ਨਵ ਸ਼ਬਾਬ ਹੁਸਨ ਦੇ ਹੁਸੀਨ ਪਿਆਰੇ, ਪਿਆਰਾ ਦਰਸੁ ਹੁਸਨ ਸ਼ਬਾਬੋਲਿਆਂ ਦਾ।੪੩੭।

ਨਵ ਸ਼ਬਾਬੀਏ ਮਸਤ ਨਵ ਰੂੜ੍ਹ ਰੰਗੀ, ਮਨੁ ਨਿਹਾਲੁ ਨਵ ਰੰਗ ਨਿਹਾਰੋਲਿਆਂ ਦਾ।
ਦੇਖਿ ਦੇਖਿ ਨਵ ਰੰਗੁ ਮੁਸ਼ਤਾਕ ਹੋਏ, ਨਵਲ ਦ੍ਰਿਸ਼ਜ ਆਸ਼ਕ ਮਾਸ਼ੂਕੋਲਿਆਂ ਦਾ।
ਇੱਕੋ ਕ੍ਰਿਸ਼ਮ ਕਰਿ ਭਏ ਮਾਸ਼ੂਕ ਆਸ਼ਕ, ਐਸਾ ਇਸ਼ਕੁ ਸਾਦਕੁ ਆਸ਼ਕੋਲਿਆਂ ਦਾ।
ਜੋ ਮਾਸ਼ੂਕ ਓਹੀ ਹੋਏ ਉਲਟਿ ਆਸ਼ਕ, ਲੱਗਾ ਇਸ਼ਕੁ ਨਵੇਂ ਮਸ਼ੂਕੋਲਿਆਂ ਦਾ।੪੩੮।

ਖੁੱਲ੍ਹੇ ਲਾਲ ਪਖਾਵਜੀ ਹੋਂਠ ਗ਼ੁਨਚੇ, ਲਲਨਾ ਗੁੰਗ ਮੁਖੁ ਬੋਲੁ ਅਬੋਲਿਆਂ ਦਾ।
ਅੰਮ੍ਰਿਤ ਦੇਗ ਲਾਈ ਮੁਖਿ ਪਿਆਰਿਆਂ ਨੇ, ਹੋਵੇ ਤ੍ਰਿਪਤਿ ਮਨੁ ਡੰਝ ਡੰਝੋਲਿਆਂ ਦਾ।
ਆਇਆ ਰੱਜ, ਮਿਟੀ ਅੱਜ ਡੰਝ ਸਾਰੀ, ਸਾਰਾ ਚਾੜ੍ਹ ਦੇਗਾ ਅੰਮ੍ਰਿਤੋਲਿਆਂ ਦਾ।
ਉਤੋਂ ਨਾਮ ਗੁਰਿ ਮੰਤ੍ਰਿ ਗੁੱਰਾਟ ਚਾੜ੍ਹੇ, ਪਾਇਆ ਗਗਨਿ ਘੁੱਰਾਟੁ ਘੁੱਰੋਲਿਆਂ ਦਾ।੪੩੯।

ਲੱਗੀ ਤਾਰ ਅਗਾਧ ਸਮਾਧੀਆਂ ਦੀ, ਚੜ੍ਹਿਆ ਸਰੂਰ ਰਸੁ ਨੂਰ ਅਮੀਓਲਿਆਂ ਦਾ।
ਝੱਲੀ ਝਾਲ ਨਾ ਜਾਇ ਮੁਖ ਲਾਲੀਆਂ ਦੀ, ਝਲਕੇ ਨੂਰ ਕਮਾਲ ਜਲਵੋਲਿਆਂ ਦਾ।
ਵੱਜ ਗਈਆਂ ਵਧਾਈਆਂ ਤੂਰ ਬੱਜੇ, ਵਡ ਅਨੰਦ ਭਇਆ ਅਨਹਦੋਲਿਆਂ ਦਾ।
ਗਾਈਆਂ ਧੰਨਧੰਨ ਵਾਹਿ ਵਾਹਿਗੁਰੂ ਧੁੰਨੀਆਂ, ਧੁਰਿ ਪ੍ਰਵਾਰੁ ਜੁੜਿਆ ਅਪੂਰਬੋਲਿਆਂ ਦਾ।੪੪੦।

ਹਰਿ ਜਨ ਸੰਤ ਸਮਾਗਮੀ ਸਹਿਜ ਮੇਲਾ, ਜੰਞ ਅਪੂਰਬੀ ਜਾਂਞੀਅੜੋਲਿਆਂ ਦਾ।
ਏਕ ਪੁਰਖ ਭਗਵਾਨ ਨੇ ਵਿਆਹ ਲਇਆ, ਜੋੜਾ ਏਕ ਜੋਬਨ ਬਾਲੜੋਲਿਆਂ ਦਾ।
ਗੁਰੂ ਦੁਆਰੜੇ ਆਤਮ ਵਿਵਾਹੁ ਹੋਇਆ, ਵਿਆਹੁਣ ਜੋਗ ਆਤਮ ਅਰੂੜੋਲਿਆਂ ਦਾ।
ਰਾਵੇ ਰਾਵਲਾ ਨਵ ਬਾਲੜੋਲੀਆਂ ਨੂੰ, ਭੀ ਸੁਹਾਗ ਹਰਿਆ ਹਰਿ ਜਨੋਲਿਆਂ ਦਾ।੪੪੧।

*ਸਮਾਧ ਸਥਿਤ ਜੋਤਿ ਰਿਦ-ਪ੍ਰਗਾਸੀ ਜਨਾਂ ਦਾ ਸਹਿਜ ਬਿਵਸਥੀ ਵਿਗਸਾਉ*

ਸਾਹਿਬੁ ਰੰਗਿ ਰੱਤਾ ਘਟਿ ਘਟਿ ਸੇਜ ਰਾਵੇ, ਭਰਤਾ ਏਕੁ ਸਾਂਝਾ ਸਭ ਧਨੋਲਿਆਂ ਦਾ।
ਨਵ ਸੁਹਾਗ ਦੇ ਭੋਗ ਆਨੰਦ ਨਿਆਰੇ, ਭੁੱਲਾ ਹੋਸ਼ ਨਵ ਭੋਗ ਭੁਗੋਲਿਆਂ ਦਾ।
ਛੱਡੇ ਕੌਣੁ ਰਸੁ ਭੋਗੁ, ਨਾ ਛਡਿ ਹੋਵੈ, ਸੁਝੈ ਸੂਝਲਾ ਨਾ ਲੜਿ ਛੁਟਕੋਲਿਆਂ ਦਾ।
ਛੁੱਟਣ ਧਿਆਨ ਨਾ ਅਚੱਲ ਸਮਾਧੀਆਂ ਦੇ, ਅਚਰਜ ਰੰਗੁ ਨਵਰੰਗ ਮਾਣੋਲਿਆਂ ਦਾ।੪੪੨।

ਪੇਖਿ ਪੇਖਿ ਸੋਭਾ ਨਵ ਸੁਹਾਗਣਾਂ ਦੀ, ਵਡ ਅਨੁਰਾਗ ਵਧਿਆ ਜਨ ਵਡਭੋਲਿਆਂ ਦਾ।
ਛਿੜਿਆ ਕੀਰਤਨੁ ਕਾਂਗ ਅਨੁਰਾਗ ਵਾਲਾ, ਆਸਣ ਹਿੱਲਿਆ ਨਵ ਸਮਾਧੋਲਿਆਂ ਦਾ।
ਖਿੰਡੀ ਵਾਸ ਰਸ ਭੋਗ ਅੰਤ੍ਰੀਵ ਵਾਲੀ, ਪਸਰਿਆ ਰਸ ਪਸਾਰਾ ਸੁਗੰਧੋਲਿਆਂ ਦਾ।
ਸਰਬੇ ਭੋਗ ਸੁਗੰਧ ਦੀ ਲਪਟ ਆਵੈ, ਪਰਬਲ ਭੋਗ ਰਸੁ ਬਾਹਯ ਮੁਖੋਲਿਆਂ ਦਾ।੪੪੩।

ਪਈ ਖਿੱਚ ਸਨੇ ਸਨ ਸਮਾਧ ਖੁੱਲ੍ਹੀ, ਸੰਜਮ ਸਹਿਲੜਾ ਸੁਆਸ ਉਤਰੋਲਿਆਂ ਦਾ।
ਸੁਆਸ ਉੱਤਰੇ ਉੱਤਲੀ ਗੰਠ ਖੁਲ੍ਹੀ, ਸਾਰੇ ਪਸਰਿਆ ਰਸੁ ਰਵ ਸਸੋਲਿਆਂ ਦਾ।
ਨਾਭਿ ਨਭ ਉਰ ਅੰਤਰਿ ਸਮਾਨ ਲਪਟਾਂ, ਵਿਥ ਵਿਥਾਉ ਨਾ ਕੁਛ ਛਤ ਛਿਤੋਲਿਆਂ ਦਾ।
ਅੱਖ ਉਘੜੀ ਡਿੱਠੜਾ ਚਲਤ ਨਿਆਰਾ, ਭੋਗੇ ਭੋਗੁ ਰਮੀਆ ਘਟ ਘਟੋਲਿਆਂ ਦਾ।੪੪੪।

ਜਨ ਘਟੰਤਰੀ ਬੈਠੜਾ ਭੋਗੁ ਲਾਵੇ, ਰਾਵਲ ਰਾਵਲਾ ਨਿਜ ਸੇਜੜੋਲਿਆਂ ਦਾ।
ਹੋਏ ਗੂੰਦੜੇ ਦਿਸਨਿ ਆਨੰਦ ਭੋਗੀ, ਕਰੇ ਭੋਗ ਅਨੰਦੀ ਅਨੰਦੋਲਿਆਂ ਦਾ।
ਨਾਲ ਕੀਰਤਨ ਦੇ ਦੂਣਾ ਭੋਗੁ ਹੋਵੇ, ਲੱਗਾ ਸਹਿਜ ਟੋਣਾ ਖ਼ੁਸ਼ ਰਮਜ਼ੋਲਿਆਂ ਦਾ।
ਟੋਣਾ ਲੱਗਿਆ ਟੁਣਕਣੇ ਟੁਣਕ ਉੱਠੇ, ਅਗਮ ਸੋ੍ਦ ਨਵਸੁਰ ਸਰੰਦੋਲਿਆਂ ਦਾ।੪੪੫।

ਨਵ ਸਰੰਦੜੇ ਬਿਸਮ ਸੁਰ ਗੁਰਿ ਸੰਵਾਰੇ, ਗੂੰਬਜ ਗੂੰਜ ਉੱਠਾ ਨਭਛਿਤੋਲਿਆਂ ਦਾ।
ਰਸ ਪਰਗਾਸੀਏ ਘਟਾਂ ਦੀ ਲਿਲ੍ਹਕ ਪਹਿਲੀ, ਅੰਤਰੁ ਬਿਲਕ ਉੱਠਾ ਰਸ-ਬਿਧੋਲਿਆਂ ਦਾ।
ਸਾਰੇ ਸ਼ਬਦ-ਰਸੀਏ ਲੋਟਿ ਪੋਟਿ ਹੋਏ, ਬਿਸਮ ਸੋ੍ਦੁ ਸੁਣਿ ਲੋਟ-ਪੋਟੋਲਿਆਂ ਦਾ।
ਅੱਖਾਂ ਛੱਤਣਾਂ ਤੇ, ਹੱਥ ਸੀਨਿਆਂ ਤੇ, ਮੇਹਿਲੇ ਸ੍ਰੀਰ ਆਕਲ ਬਿਕਲੜੋਲਿਆਂ ਦਾ।੪੪੬।

ਲੰਮੀ ਧੌਣ ਉਲਾਰ ਭੁਝੰਗ ਮੇਹਿਲਣਿ, ਮੇਹਿਲਣੁ ਮੋਹਣਾ ਫਨੁ ਫੁੰਕ੍ਰੋਲਿਆਂ ਦਾ।
ਸ਼ਬਦ ਅਭਿਆਸ ਫੁੰਕਾਰੀਏ ਗੁਰ ਭੁਝੰਗੀ, ਫਨ ਫਾਨੂਸ ਮੁਖੁ ਮਸਤ ਮਣੀਓਲਿਆਂ ਦਾ।
ਮਣੀਆ ਹੋਰ ਦਮਕੇ ਸੱਚ ਸੰਗੀਤ ਸੰਗੇ, ਮੁਖੜਾ ਹੋਰ ਚਮਕੇ ਫਾਨੂਸੋਲਿਆਂ ਦਾ।
ਸ਼ਬਦ ਕੀਰਤਨ ਸੋ੍ਦੁ ਸੰਗੀਤ ਸੱਚਾ, ਸੱਚਾ ਮੇਹਿਲਣਾ ਸਚੁ ਲਖਣੋਲਿਆਂ ਦਾ।੪੪੭।

ਮਣਿ ਫਾਨੂਸੀਏ ਸੱਚ ਨੂੰ ਲਖਣਹਾਰਾ, ਮਸਤ ਮੇਹਿਲਣਾ ਫਨੁ ਫਣੀਅਰੋਲਿਆਂ ਦਾ।
ਕਈ ਗਾਰੜੂ ਮੰਤ੍ਰੀ ਡੱਸ ਲੀਤੇ, ਡਸਣਾ ਮੋਅਜਜ਼ੀ ਮਨ-ਡਸਣੋਲਿਆਂ ਦਾ।
ਮਨ ਬੇਤਾਬ ਡੱਸੇ ਨਾਗ ਤੱਛਕਾਂ ਦੇ, ਫਣ ਫੁੰਕਰਨ ਮੈਜਿਕ ਮੈਜਿਕੋਲਿਆਂ ਦਾ।
ਨਵ ਮੈਜੀਸ਼ੀਅਨ ਅਧਿਭੁਤੀ ਮੈਜਿਕਾਂ ਦੇ, ਜਿਨਿ ਮਨ ਵੱਸਿ ਕੀਤਾ ਗਾਰੜੋਲਿਆਂ ਦਾ।੪੪੮।

ਕ੍ਰਿਸ਼ਮ ਮੈਜਕੀ ਮੋਅਜਜ਼ੇ ਕੀਰਤਨ ਦੇ, ਕ੍ਰਿਸ਼ਮਾ ਕੀਰਤਨੁ ਨਵ ਮੋਅਜਜ਼ੋਲਿਆਂ ਦਾ।
ਮੋਅਜਜ਼ ਕਲਾ ਠਗਉਰੜੀ ਕੀਰਤਨ ਦੀ, ਮੋਹਣੀ ਮੰਤ੍ਰ ਏਹੋ ਮੋਅਜਜ਼ੜੋਲਿਆਂ ਦਾ।
ਮੋਹੇ ਮੰਤ੍ਰੀ ਮੋਅਜਜ਼ੇ ਵਾਲਿਆਂ ਨੇ, ਹੁਣ ਕੀ ਫਟਕਣਾ ਮਨ ਫਾਥੜੋਲਿਆਂ ਦਾ।
ਪਾਛੇ ਲਾਗਿ ਭੰਨੇ ਮਿਰਗ ਬੀਣਿਆਂ ਦੇ, ਬੀਣਾ ਮੋਅਜਜ਼ੀਣਾ ਨਵ ਤੂੰਗੋਲਿਆਂ ਦਾ।੪੪੯।

*ਅਮੀ ਰਸਾਇਣੀ ਕੀਰਤਨ ਅਕਸੀਰ ਨਾੜ੍ਹੇ;*

ਮ੍ਰਿਗ ਮੁਸ਼ਕਣੇ ਅਧਭੁਤੀ ਨਾੜ੍ਹਿਆਂ ਦੇ, ਨਾੜ੍ਹਾ ਅਜਬ ਅਕਸੀਰ ਰਤਨੋਲਿਆਂ ਦਾ।
ਰਤਨ ਕੀਰਤਨ ਅਮੀ ਰਸਾਇਣਾਂ ਦੇ, ਗਹਿਣਾ ਖਾਸ ਮਣ ਜੜਤ ਥੇਵੋਲਿਆਂ ਦਾ।
ਥੇਵੇ ਕੀਰਤਨ ਰਸ ਅਮੀ ਮੁਸ਼ਕ ਮੇਵੇ, ਅਮੀ ਮੇਦੁ ਅਕਸੀਰ ਮੇਵੋਲਿਆਂ ਦਾ।
ਪਏ ਭੋਗ ਅੰਮ੍ਰਿਤ ਸ਼ਬਦ ਕੀਰਤਨ ਦੇ, ਦੇਗਾ ਵਰਤਿਆ ਪੰਚਾਂਮ੍ਰਿਤੋਲਿਆਂ ਦਾ।੪੫੦।

*ਮੇਦ ਨਾੜ੍ਹੀਏ ਹੰਸਾਂ ਦੀ ਸ਼ਾਂਤ ਇਕਾਂਤੀ ਢਾਬ ਵਾਸਲੀ ਸਵਣ ਸਮਾਧ*

ਛਕਿ ਪੰਚਾਮ੍ਰਿਤੀ ਮਹਾਂ ਪ੍ਰਸ਼ਾਦ ਛਾਂਦੇ, ਸੀਨਾ ਸ਼ਾਂਤਿ ਰਸਿ ਬੀਰ ਸ਼ਾਂਤੋਲਿਆਂ ਦਾ।
ਵਰਤੀ ਸ਼ਾਂਤਿ ਦੀਵਾਨੁ ਬਰਖ਼ਾਸਤ ਹੋਇਆ, ਹੰਸਾਂ ਸ਼ਾਂਤਿ ਇਕਾਂਤੀ ਮਾਨਸ੍ਰੋਲਿਆਂ ਦਾ।
ਆਨਿ ਮਲਿਆ ਢਾਬ ਉਦਿਆਨ ਵਾਸਾ, ਖ਼ੁਸ਼ਮੁਕਾਮ ਬਿਸਰਾਮ ਹੰਸੋਲਿਆਂ ਦਾ।
ਹੰਸਾਂ ਸਵਣ ਸਮਾਧ ਦੀ ਲੋਰ ਲੈਣੀ, ਰੰਗੁ ਖੇੜਨਾ ਮਣਿ ਜਗਮਗੋਲਿਆਂ ਦਾ।੪੫੧।

*ਸ਼ਾਂਤ ਉਦਿਆਨ ਮਾਨ ਸਰੋਵਰੀ ਖ਼ੁਸ਼ ਮੁਕਾਮ ਮਰਾਲ ਬਿਸਰਾਮ ਅਸਥਾਨ ਦੇ ਚੋਜ ਮਰਾਲੀ ਨੂਰ ਜ਼ਹੂਰੀ ਨਜ਼ਾਰੇ*

ਮਣੀਓ ਚਾਰ ਚੰਦੇ ਚੰਦ ਮੁਖ ਦਮਕਣ, ਹੋਇਆ ਨੂਰ ਨਾਜ਼ਲ ਰਹਿਮਤੋਲਿਆਂ ਦਾ।
ਰੱਬੀ ਰਹਿਮਤਾਂ ਦੇ ਨੂਰ ਆਨਿ ਲੱਥੇ, ਹੋਇਆ ਵੁੱਠਣਾ ਪੁਰਖ ਪਿਰੀਓਲਿਆਂ ਦਾ।
ਪਿਰੀਆ ਪੁਰਖੁ ਬੈਠਾ ਮੱਲਿ ਅੰਙਣੇ ਨੂੰ, ਸਾਰਾ ਨੂਰ ਨਜ਼ੂਰ ਨਜ਼ਰੋਲਿਆਂ ਦਾ।
ਨਦਰੀ ਨੂਰ ਨਦਰੂਰੀਏ ਦੱਯੀੜੇ ਦਾ, ਖ਼ੁਸ਼ ਬਿਸਰਾਮ ਬੁੰਗਾ ਘਟ ਬੰਕੋਲਿਆਂ ਦਾ।੪੫੨।

ਬੰਕੇ ਬੁੰਗੜੇ ਅੰਕ ਬੰਕੋਲਿਆਂ ਦੇ, ਜਿਹ ਘਟਿ ਬੰਕੜਾ ਬੰਕ ਅੰਕੋਲਿਆਂ ਦਾ।
ਮੱਲੇ ਬੁੰਗੜੇ ਬੰਕੜੇ ਨਾਇਕੇ ਨੇ, ਬੁੰਗਾ ਪੂਜ ਮੰਦਰ ਪੂਜਕੋਲਿਆਂ ਦਾ।
ਮੰਦਰ ਸ੍ਰੀਰ ਸੁੰਦ੍ਰ, ਸੁੰਦ੍ਰ ਸੋਹਣਿਆਂ ਦੇ, ਜਹਿ ਸੁੰਦ੍ਰਾਵਲਾ ਤਾਜ ਸੁੰਦ੍ਰੋਲਿਆਂ ਦਾ।
ਹੁੱਬਾਂ ਉੱਠੀਆਂ ਪ੍ਰੇਮ ਪੁਜਾਰੀਆਂ ਨੂੰ, ਪੂਜਾ ਪ੍ਰੇਮ ਲੱਗਾ ਪ੍ਰੀਤਮੋਲਿਆਂ ਦਾ।੪੫੩।

ਦੋ ਕਰ ਜੋੜ ਪਰਦੱਖਣਾ ਕਰਨ ਲੱਗੇ, ਅਤਿ ਬਿਚੱਖਣਾ ਪ੍ਰੇਮ ਪ੍ਰੇਮੋਲਿਆਂ ਦਾ।
ਜੀਉ ਬਲਿਹਾਰਨੇ ਵਾਰਨੇ ਲੈਣਿ ਫਿਰਿ ਫਿਰਿ, ਰੱਜ ਆਵੈ ਨਾ ਰਜ-ਬਾਂਛੜੋਲਿਆਂ ਦਾ।
ਚਾਉ ਸੱਜਰਾ, ਸੱਜਰੇ ਪ੍ਰੇਮ ਜਜ਼ਬੇ, ਤੂੜ੍ਹਾ ਸ਼ੌਕ ਮਜਜ਼ੂਬ ਸ਼ੌਕੋਲਿਆਂ ਦਾ।
ਚਰਨ ਬੰਦਨਾ ਕਰਨਿ ਡੰਡਉਤ ਬਿਛ ਕੇ, ਤਨ ਸੰਧੂਰ ਸੋਹੈ ਰਜ-ਰਵੋਲਿਆਂ ਦਾ।੪੫੪।

ਰਜ ਰਵਾਲ ਦੇ ਟਿੱਕੜੇ ਭਾਲਿ ਸੋਹਨਿ, ਮਸਤਕੁ ਲਾਲ ਸੰਧੂਰ ਲਪਟੋਲਿਆਂ ਦਾ।
ਪ੍ਰੇਮ ਰੰਗੁ ਗੁਲਾਲ ਸੰਧੂਰ ਟਿੱਕੇ, ਸਭ ਜ਼ਹੂਰ ਚਰਨਾਰ ਰਜੋਲਿਆਂ ਦਾ।
ਪ੍ਰੇਮ ਤ੍ਰੰਗ ਉੱਠੀ ਚਰਨ ਚੱਟਣੇ ਦੀ, ਡਿੱਠਾ ਰੰਗੁ ਚਲੂਲ ਚਰਨੋਲਿਆਂ ਦਾ।
ਨੂਰ ਨੁੱਚੜੇ ਚਰਨ ਤੰਬੋਲਿਆਂ ਚੋਂ, ਚੋਲਾ ਸੁੱਚੜਾ ਨੂਰ ਨੁਚੜੋਲਿਆਂ ਦਾ।੪੫੫।

ਅੱਜ ਢਾਬ ਕੰਢੇ ਦੁਇ ਮਰਾਲ ਸੁੱਤੇ, ਮਾਨੁ ਢਾਬ ਨੂੰ ਮਾਨਸਰੋਲਿਆਂ ਦਾ।
ਸੁੱਤੇ ਜੋਤਿ ਜਗਾਇ ਜਗ-ਜੀਵਨੇ ਦੀ, ਸੌਣਾ ਜੋਤਿ ਜਲਵਾਲ ਹੰਸੋਲਿਆਂ ਦਾ।
ਰਾਵਨਹਾਰ ਜਗਜੀਵਨਾ ਸੇਜ ਰਾਵੇ, ਸਹਿਜ ਭੋਗੁ ਸੁਖੁ ਸਾਰ ਸੁਤੜੋਲਿਆਂ ਦਾ।

*ਚਰਨ ਚਾਟ ਝਰਨਾਟ ਅਚੰਭੇ*

ਚਰਨ ਚਾਟ ਦੀ ਸਿੱਕ ਵਡ ਪ੍ਰੇਮੀਆਂ ਨੂੰ, ਨਾਲੇ ਅਦਬ ਕਮਾਲ ਅਦਬੋਲਿਆਂ ਦਾ।੪੫੬।

ਸੁਤੇ ਰੰਗ ਮਹੋਲੜੇ ਸੰਗਿ ਪਿਰੀਏ, ਹੋਵੈ ਭੰਗਿ ਨ ਰੰਗ ਮਹੋਲਿਆਂ ਦਾ।
ਆਤਮ ਭੋਗ ਆਨੰਦ ਰਸ ਰਮਨੀਆਂ ਨੂੰ, ਪੋਹੇ ਪਰਸੁ ਨ ਚਰਨ ਚਟੋਲਿਆਂ ਦਾ।
ਧਾਰਿ ਧਾਰਨਾ ਗੁਪਤਿ ਅਰਦਾਸ ਕੀਤੀ, ਰਹੇ ਨਿਰਬਿਘਨ ਰਸੁ ਰਮਨੜੋਲਿਆਂ ਦਾ।
ਆਵੇ ਜਾਗ ਜੇ ਭਾਗ ਸੁਜਾਗਿਆਂ ਨੂੰ, ਲੱਗੇ ਲੇਸੁ ਨ ਅਹੰਮਮੜੋਲਿਆਂ ਦਾ।੪੫੭।

ਸੂਖਮ ਅੰਸ ਹੰਕਾਰ ਭੀ ਨਾਹਿ ਪੋਹੇ, ਹੋਵੇ ਫ਼ਾਸ਼ ਨ ਰਾਜ਼ ਰਾਜ਼ੋਲਿਆਂ ਦਾ।
ਇਸ ਪਰਕਾਰ ਅਰਦਾਸੜਾ ਸੋਧਿ ਗੁਪਤਾ, ਖਿੜਿਆ ਰੰਗੁ ਸਰਧਾ ਪੂਰਨੋਲਿਆਂ ਦਾ।
ਝੁਕੇ ਸੀਸ ਮੁਅਦਬੀ ਝੁਕਣੀਆਂ ਦੇ, ਝਲਕਾ ਵੱਜਿਆ ਚਰਣ ਝਲਕੋਲਿਆਂ ਦਾ।
ਰਹੀ ਸੁਧਿ ਨ ਬੁਧਿ ਸ੍ਰੀਰ ਕੇਰੀ, ਐਸਾ ਪ੍ਰੇਮੁ ਝੱਲਾ ਝੱਲੜੋਲਿਆਂ ਦਾ।੪੫੮।

ਝੱਲੀ ਹੋਇ ਚੱਲੀ ਜੀਭ ਚਰਨ ਵਲੇ, ਝੱਲੁ ਜੀਭ ਨੂੰ ਚਰਨ ਚੂਸੋਲਿਆਂ ਦਾ।
ਚਰਨ ਚੂਸਣੇ ਚਾਪਣੇ ਚੱਟਣੇ ਨੂੰ, ਭਾਂਤਿ ਭਾਂਤੜਾ ਚਾਉ ਰਸਨੋਲਿਆਂ ਦਾ।
ਚੱਟੇ ਚਰਨ ਮਲੂਕੜੇ ਜੀਭੜੀ ਨੇ, ਪੱਟ ਮਿਲਿ ਗਇਆ ਸੁਧਿ ਬੁਧੋਲਿਆਂ ਦਾ।
ਖ਼ਾਕ ਪਾਕ ਸੰਧੂਰੀਆਂ ਚਰਨ ਤਲੀਆਂ, ਰਸ ਰਸਾਇਣੀ ਪਰਸੁ ਜੀਭੋਲਿਆਂ ਦਾ।੪੫੯।

ਦੋਹੀਂ ਦਿਸੀਂ ਰਸ-ਝਰਨ ਝਰਨਾਟ ਚੜ੍ਹਿ ਗਈ, ਵਡ ਕੜਕਾਟ ਲਸ਼ਕਾਟ ਬੀਜੋਲਿਆਂ ਦਾ।
ਆਏ ਝੂਟੜੇ ਬਿਜਲ ਹਲੂਣਿਆਂ ਦੇ, ਡਲ੍ਹਕਿਆ ਜੋਤਿ ਪੁਲਾੜ ਗਗਨੋਲਿਆਂ ਦਾ।
ਭੁੱਲੀ ਹੋਸ਼ ਚਰਨਾਰ ਚਟੋਲਿਆਂ ਦੀ, ਖੁੱਲ੍ਹਾ ਹੋਸ਼ ਅਚੰਭ ਡੀਠੋਲਿਆਂ ਦਾ।
ਚਮਤਕਾਰ ਡਿੱਠੇ ਵਡ ਅਚੰਭਿਆਂ ਦੇ, ਥਰੁ ਥਰੱਲਿਆ ਥਿਰ-ਬਵਸਥੋਲਿਆਂ ਦਾ।੪੬੦।

ਰਹੀ ਥਾਹ ਨਾ ਹੈਰਤ ਅਫ਼ਜ਼ਾਈਆਂ ਦੀ, ਨਹੀਂ ਥਾਹੁ ਅਸਗਾਹੁ ਸਰੋਲਿਆਂ ਦਾ।
ਥਿਰ ਸਮਾਧ ਸਹਿਜ ਸਾਵਧਾਨੀਆਂ ਦੀ, ਥਰੁ ਬਿਸਮਾਦ ਸਮਾਧ ਜਮੋਲਿਆਂ ਦਾ।
ਡੁਬੇ ਹੈਰਤੀ ਜਾਗਿ ਸਮਾਧੀਆਂ ਥੋਂ, ਸਰੁ ਬਿਸਮਾਦ ਗੋਤਾ ਜਾਗਰਤੋਲਿਆਂ ਦਾ।
ਜੋਗੀ ਜਾਗਦੇ ਲੀਨ ਸਮਾਧ ਹੋਏ, ਜਾਗਨੁ ਸੁਪਨ ਸਮਾਧ ਉਘੜੋਲਿਆਂ ਦਾ।੪੬੧।

*ਪਗ ਪਟੋਲਿਆਂ ਲਾਲ ਲੁਪਤੋਲਿਆਂ ਦਾ "ਖੋਜ ਨ ਖੁੰਭੈ"*

ਤਾੜੀ ਉੱਘੜੀ ਸਵਨ ਸਮਾਧ ਵਾਲੀ, ਚਕ੍ਰਤ ਚਲਤ ਜਾਗ੍ਰਤ ਅਵਸਥੋਲਿਆਂ ਦਾ।
ਜਾਗਣ ਸੁਪਨ ਸਮਾਨ ਪਰਤੀਤ ਹੋਏ, ਡਿੱਠਾ ਚੋਜੁ ਵਿਡਾਣੁ ਚੋਜੋਲਿਆਂ ਦਾ।
ਡਿਠੇ ਧੂੜਿ ਲਪੇਟੜੇ ਸੀਸ ਮੂਧੇ, ਸਿਧਾ ਸਿਜਦੜਾ ਪਦ ਪੰਕਜੋਲਿਆਂ ਦਾ।
ਹਿਰਤ ਗੁੰਮ ਹੋਈ ਲਾਜਵੰਤਿਆਂ ਦੀ, ਦੇਖ ਪ੍ਰੇਮ ਕਉਤਕ ਕੌਤਕੋਲਿਆਂ ਦਾ।੪੬੨।

ਸੀਸ ਚਰਨ ਵਿਚਕਾਰਲੀ ਵਿੱਥ ਖਾਸੀ, ਰੰਚਕ ਪਰਸੁ ਨ ਚਰਨ ਸ਼ਰਨੋਲਿਆਂ ਦਾ।
ਐਪਰ ਚਰਨ ਸਰੋਜ ਨ ਹਿੱਲ ਸਕਣਿ, ਜਾਦੂ ਜਕੜ ਜੱਫਾ ਘਟ ਜਫੋਲਿਆਂ ਦਾ।
ਜੱਫੇ ਪਏ ਘਟ ਅੰਤਰੀ ਪ੍ਰੇਮੀਆਂ ਦੇ, ਖੋਲ੍ਹੇ ਕੌਣ ਗੁੰਝਲਾਂ ਗੁੰਝਲਤੋਲਿਆਂ ਦਾ।
ਪ੍ਰੇਮ ਗੁੰਝਲ ਸੁਲਝਾਵਣੇਹਾਰ ਵਿਰਲੇ, ਹੀਆ ਪਵੇ ਕਿਵ ਸੁਲਝ ਸੁਲਝੋਲਿਆਂ ਦਾ।੪੬੩।

ਤਾਣੀ ਉਲਝ ਗਈ ਇਸ਼ਕ ਪੇਚਿਆਂ ਦੀ, ਤੰਦੁ ਰਲ ਗਇਆ ਜਕੜ ਬੰਦੋਲਿਆਂ ਦਾ।
ਪ੍ਰੇਮ ਜੇਵੜੀ ਜੂੜੁ ਪੁਆਇ ਬੈਠੇ, ਜ਼ੇਵਰ ਸੋਹਣਾ ਪਗ ਜੇਵੜੋਲਿਆਂ ਦਾ।
ਆਨਿ ਪਈ ਅਜ਼ਗੈਬ ਕਮੰਦ ਕੋਈ, ਨਿਰਛਲੁ ਚਿੱਤੁ ਛਲਿਆ ਛੈਲੜੋਲਿਆਂ ਦਾ।
ਲਾਲ ਲੁਟ ਗਏ ਹੁਸਨ ਨਿਧਾਨਿਆਂ ਦੇ, ਵੱਡ ਅਮੋਲੁ ਜੋੜਾ ਲਾਲੜੋਲਿਆਂ ਦਾ।੪੬੪।

ਹੁਸਨ ਹੱਟੜੀ ਦੇ ਹੁਸਨ ਸੀਮ ਜੌਹਰ, ਲੱਭੇ ਖੋਜੁ ਨ ਕੀਮ ਸੀਮੋਲਿਆਂ ਦਾ।
ਪਗ ਤੰਬੋਲੜੇ ਟੋਲੜੇ ਨਾਹਿ ਲੱਭਣਿ, ਲੱਗਾ ਜ਼ੋਰ ਸਾਰਾ ਟੋਲੜੋਲਿਆਂ ਦਾ।
ਥੱਕੇ ਹਾਰਿ ਹੈਰਾਨਗੀ ਵਰਤ ਗਈ, ਸ਼ਸਦਰ ਹਾਲ ਹੱਕੇ-ਬੱਕੜੋਲਿਆਂ ਦਾ।
ਹੱਕੇ ਬੱਕੜੇ ਰਹਿ ਗਏ ਹੁਸਨ ਬੰਕੇ, ਲੁਕਿਆ ਲਾਲ ਮਣੀਆਂ ਹੁਸਨੜੋਲਿਆਂ ਦਾ।੪੬੫।

ਹੱਥ ਫੇਰ ਸੁੰਦਰਾਵਲੇ ਸ੍ਰੀਰ ਟੋਹਣਿ, ਦਿੱਸੇ ਥਾਉ ਸੁੰਞਾ ਪਗ ਪਟੋਲਿਆਂ ਦਾ।
ਲਾਲ ਜਾਇ ਲੁੱਕੇ ਵਿਚਿ ਡੱਬਿਆਂ ਦੇ, ਡੱਬਾ ਸੰਪਟੀ ਜੋਤਿ ਜਿਗਰੋਲਿਆਂ ਦਾ।
ਡੱਬੇ ਜਿਗਰ ਜੋਤੀਸ਼ ਦੇ ਕਈ ਖ਼ਾਨੇ, ਖ਼ਾਸੁਲਖ਼ਾਸ ਖ਼ਾਨਾ ਸੰਪਟੋਲਿਆਂ ਦਾ।
ਜਿੰਦੇ ਵੱਜੜੇ ਜਿੰਦ ਲਤੀਫ਼ਿਆਂ ਦੇ, ਨਾ ਸੁਰਾਗ਼ ਲਤੀਫ਼ ਜਿੰਦੋਲਿਆਂ ਦਾ।੪੬੬।

ਕੋਈ ਅਕਲ ਲਤੀਫ਼ੀਏ ਢੱਬ ਲਭਣਿ, ਬਣੇ ਰੱਬ ਸਬੱਬ ਢਬੋਲਿਆਂ ਦਾ।
ਸਾਧੂ ਵੀਰ ਸੱਜਨ ਇਕ ਪਾਸ ਬੈਠੇ, ਵੇਖਨਿ ਰੰਗੁ ਨਵਢੰਗ ਚਲਤੋਲਿਆਂ ਦਾ।
ਮਹਿਰਮ ਰਾਜ਼ ਰੱਬੀ ਪ੍ਰੇਮ ਘੁੰਡੀਆਂ ਦੇ, ਮੰਤ੍ਰ ਯਾਦ ਤਿਨ ਮੁਸ਼ਕਲ ਕਸ਼ੋਲਿਆਂ ਦਾ।
ਮੁਸ਼ਕਲ ਹਲ ਦਾ ਇਕ ਅਰਦਾਸ ਦਾਰੂ, ਚੱਲੇ ਹੋਰੁ ਨ ਯਤਨ ਯਤਨੋਲਿਆਂ ਦਾ।੪੬੭।

ਅੰਤਰਿ ਬਿਰਤਿ ਇਕਾਗਰ ਧਿਆਨੁ ਹੋ ਕੇ, ਅਸਥਲ ਮਲਿ ਏਕਾਂਤ ਅਸਥੋਲਿਆਂ ਦਾ।
ਘਟਿ ਘਟਿ ਵਾਸੀਏ ਸੌਹੇ ਅਰਦਾਸ ਕੀਤੀ, ਜਾਣੀ ਜਾਣ ਜੋ ਸਭ ਘਟਿ ਪੀਰੋਲਿਆਂ ਦਾ।
ਘਟਿ ਘਟਿ ਪੀਰੁ ਪਛਾਣਦਾ ਪਟਪਟਾਂ ਦੀ, ਪ੍ਰੀਤ ਪੀਰ ਹਰਨਾ ਪੱਟ ਪਟੋਲਿਆਂ ਦਾ।
ਭੇਤ ਘਟਘਟਾਂ ਦੇ, ਪਰਦੇ ਪਟਪਟਾਂ ਦੇ, ਜਾਣਨਹਾਰ ਜਾਨੀ ਸਭ ਜੁਗਤੋਲਿਆਂ ਦਾ।੪੬੮।

ਹਰਨਹਾਰ ਪੀਰਾ ਪ੍ਰੀਤਵੰਤਿਆਂ ਦੀ, ਪ੍ਰੇਮ ਪ੍ਰੀਤ ਪਰਨਾ ਪ੍ਰਾਇਣੋਲਿਆਂ ਦਾ।
ਪ੍ਰੀਤਮ ਪ੍ਰਾਇਣੀਆਂ ਦਾ ਇੱਕੋ ਆਸਰਾ ਤੂੰ, ਪਰਬਤ ਓਹਲੜਾ ਲਾਲਿਆਂ ਗੋਲਿਆਂ ਦਾ।
ਜਨ ਅਰਦਾਸ ਕਦੰਤ ਨ ਜਾਇ ਬਿਰਥੀ, ਬਿਰਥਾ ਤੀਰੁ ਨਾ ਪ੍ਰੇਮ ਹਦਫੋਲਿਆਂ ਦਾ।
ਪ੍ਰੇਮ ਤੀਰ ਬਹੱਦਫ ਅਰਦਾਸ ਵਾਲਾ, ਖੱਪਰੁ ਖੋਲ੍ਹਿ ਦਿੱਤਾ ਘਟ ਖਪਰੋਲਿਆਂ ਦਾ।੪੬੯।

*ਪਗ ਪਟੋਲਿਆਂ ਦਾ ਗੁਪਤੋਂ ਪ੍ਰਗਟ ਹੋਣਾ*

ਗੁਰੁ ਗੁਰੁ ਕਰਤਿ ਉੱਠੇ ਜਨ ਚਰਨਰਤ ਪ੍ਰੇਮੀ, ਛੁੱਟਾ ਪ੍ਰੇਮ ਜੱਫਾ ਜਨ ਚਰਨੋਲਿਆਂ ਦਾ।
ਗੁਪਤੋਂ ਆਨਿ ਪ੍ਰਗਟੇ ਫੇਰ ਪਗ ਪਟੋਲੇ, ਸਿੱਟਾ ਸਿਹਰ ਅਰਦਾਸ ਗੁਪਤੋਲਿਆਂ ਦਾ।
ਛੁੱਟੇ ਪ੍ਰੇਮ ਜੱਫੇ ਤੇ ਪੱਗ ਜੂੜ ਖੁੱਲ੍ਹੇ, ਫਸਿਆ ਬੂੜੀਆ ਪ੍ਰੇਮ ਨੂੜੋਲਿਆਂ ਦਾ।
ਪ੍ਰੇਮ ਜੂੜ ਦੇ ਬੂੜੀਏ ਨੂਰ ਕ੍ਰਿਸ਼ਮੀ, ਆਤਮ ਨੂੜ ਰਸ ਨੂਰ ਨਰੜੋਲਿਆਂ ਦਾ।੪੭੦।

ਸੱਚੀ ਪ੍ਰੀਤ ਦੇ ਜੋਤਿ ਰਸ ਨਰੜ ਸੱਚੇ, ਪੇਚਾ ਸੱਚੜਾ ਪ੍ਰੀਤ ਤਾਰੋਲਿਆਂ ਦਾ।
ਟੁੱਟੇ ਤਾਰ ਨ ਸੱਚੜੇ ਪੇਚਿਆਂ ਦੀ, ਸੱਚਾ ਜੋੜੁ ਘਟ ਜੋਤਿ ਗੰਠੋਲਿਆਂ ਦਾ।
ਏਕੇ ਜੋਤਿ ਗੰਢੇ ਪ੍ਰੀਤ ਜੁਟ ਸੱਚੇ, ਘਟਿ ਗਠ ਜੋੜੁ ਸੱਚਾ ਗੁਰ ਜੁੜੋਲਿਆਂ ਦਾ।
ਸੱਚੀ ਜੋਤਿ ਜੜਾਵੜੇ ਗੰਢ ਜੋੜੇ, ਨਿਬਹੇ ਤੋੜਿ ਨਾਤਾ ਗੁਰ ਰਿਸ਼ਤੋਲਿਆਂ ਦਾ।੪੭੧।

*ਦੀਪ ਦਰਸ਼ਨੀ ਦਮਦਮੇ ਚਮਤਕਾਰ ਅਚੰਭੀਏ ਅਧਿਭੁਤੀ ਬੁਤਾਂ ਦੇ ਚੰਭੁਕੀ ਪੁਤਲੇ*

ਰਿਸ਼ਤੇ ਸੱਚੜੇ ਸ਼ਬਦ ਮਿਲਾਵਿਆਂ ਦੇ, ਜੁਗੁ ਜੁਗੁ ਮੇਲ ਸੱਚੇ ਮੇਲੜੋਲਿਆਂ ਦਾ।
ਮੇਲੇ ਸੱਚ ਦੇ ਸੱਚੜੇ ਮੇਲੀਆਂ ਦੇ, ਧੰਨ ਸੁਵੇਲੜਾ ਮੇਲ ਮਿਲੜੋਲਿਆਂ ਦਾ।
ਸੱਚੇ ਧੰਨ ਵੇਲੇ ਦਰਸ਼ਨ ਮੇਲਿਆਂ ਦੇ, ਧੰਨ ਸੁ ਥਾਨੁ ਦਰਸ਼ਨ ਦਮਦਮੋਲਿਆਂ ਦਾ।
ਧੰਨ ਸੁ ਦਮਦਮੇ ਦਰਸ਼ਨੀ 'ਦੀਪ' ਵਾਲੇ, ਧੰਨ ਸੁ ਦੀਪ ਦਰਸ਼ਨ ਦਲੀਪੋਲਿਆਂ ਦਾ।੪੭੨।

ਦਿਲ 'ਦਿਲੀਪ' 'ਹਰਿਭਜਨ' ਮ੍ਰਿਗੇਸ਼ ਧੰਨੇ, ਦਿਲ ਐਸ਼੍ਵਰਜ ਧੰਨਾ ਦਿਲ ਬਸੋਲਿਆਂ ਦਾ।
ਦਿਲਬਰ ਵੱਸਿ ਕੀਤੇ ਜਾਨ ਪ੍ਰਾਨ ਦੇ ਕੇ, ਪਿਛੋਂ ਫਾਹ ਲਇਆ ਦਿਲ ਦਿਲਬਰੋਲਿਆਂ ਦਾ।
ਚੰਗੇ ਮਿਲੇ ਦਿਲਬਰ ਜਾਨੀ ਦਿਲਬਰਾਂ ਨੂੰ, ਹੱਥੋ ਹੱਥ ਸੌਦਾ ਦਿਲ ਬਟੋਲਿਆਂ ਦਾ।
ਦਿਲ ਬਿਹਾਝ ਕੇ ਆਪ ਦਿਲ ਵੇਚ ਬੈਠੇ, ਹੁਣ ਕੀ ਫਟਕਣਾ ਦਿਲ ਫਾਥੜੋਲਿਆਂ ਦਾ।੪੭੩।

ਫਸੀਆਂ ਝੜਾਂ ਖਿਚੀਜੀਆਂ ਪ੍ਰੇਮ ਤਣੀਆਂ, ਘੁਲਮਿਲ ਘਿੱਚ ਪਰਸਪਰ ਝੜ ਫਸੋਲਿਆਂ ਦਾ।
ਭਾਸੇ ਨਵੀਂ ਦੁਨੀਆ ਨੌ ਨਿਹਾਲੀਆਂ ਨੂੰ, ਵੇਖਿ ਨਵ ਤਮਾਸ਼ਾ ਤਲਿਸਮੋਲਿਆਂ ਦਾ।
ਨਵੇਂ ਜਨਮ ਦੇ ਨਵ ਚਮਤਕਾਰ ਦੇਖੋ, ਦਿਵਸੁ ਪਹਿਲੜਾ ਨਵ ਜਨਮੜੋਲਿਆਂ ਦਾ।
ਪਹਿਲੇ ਦਿਵਸ ਹੀ ਬਦਲਿਆ ਰੰਗੁ ਸਾਰਾ, ਕਾਰਾ ਨਿਆਰੜਾ ਚਮਤਕਾਰੋਲਿਆਂ ਦਾ।੪੭੪।

ਚਮਤਕਾਰੀ ਅਚੰਭੀਏ ਚੰਭਕਾਂ ਤੋਂ, ਬਣਿਆ ਬੁੱਤ ਬੁੱਤਾਂ ਅਧਭੂਤੋਲਿਆਂ ਦਾ।
ਦੇਖੋ ਢਾਬ ਕਿਨਾਰੜੇ ਬੁੱਤ ਬੈਠੇ, ਦ੍ਰਿਸ਼ ਪ੍ਰੇਮ ਅਧਭੁੱਤ ਬੁੱਤੋਲਿਆਂ ਦਾ।
ਰੁਤ ਹੁਸਨ ਬਹਾਰ ਦੇ ਬੁੱਤ ਸੋਹਣੇ, ਸੋਹਣਾ ਨੱਕਸ਼ ਨਗਾਰ ਹੁਸਨੋਲਿਆਂ ਦਾ।
ਹੁਸਨ ਪਾਕ ਬੁੱਤਾਂ ਨੂਰ ਪਾਕੀਆਂ ਦੇ, ਘੜਿਆ ਪੁਤਲਾ ਨੂਰ ਖ਼ਾਕੋਲਿਆਂ ਦਾ।੪੭੫।

ਰੱਬੀ ਨੂਰ ਟਕਸਾਲ ਦੇ ਬੁੱਤ ਬਾਂਕੇ, ਪਾਕ ਬਾਂਕਪਨ ਨੂਰ ਪਾਕੋਲਿਆਂ ਦਾ।
ਉਸਤਤ ਪਾਕ ਹੁਸਨ ਨੂਰ ਪਾਕੀਆਂ ਦੀ, ਪਾਕ ਪੂਜਣਾ ਪਾਕ ਰੂਹੋਲਿਆਂ ਦਾ।
ਪੂਜਾ ਪਾਕ ਹੁਸਨ ਪਾਕ ਪਾਕ ਰੂਹਾਂ, ਜਿਸਮ ਪਾਕ ਬੁੱਤਾਂ ਪਾਕ ਚੋਲਿਆਂ ਦਾ।
ਪ੍ਰਸਤਸ਼ ਪਾਕ ਬੁੱਤਾਂ ਪਾਕ ਚੋਲਿਆਂ ਦੀ, ਪਰਮ ਪਾਕ ਜਜ਼ਬਾ ਪ੍ਰਸਤਸ਼ੋਲਿਆਂ ਦਾ।੪੭੬।

*ਹੁਸਨ ਬਹਾਰ ਦੀ ਰੁਤ ਦੇ ਬੁਤਕਾਦਰੀ ਜਲਵ ਸਰੂਪ ਦਾ ਨਿਰਗੁਣ ਆਰਤਾ*

ਆਉ ਚਲੀਏ ਬੁੱਤਾ ਦੇ ਪੂਜਣੇ ਨੂੰ, ਅੱਜ ਪੁਰਬ ਲੱਗਾ ਬੁੱਤ ਪੂਜੋਲਿਆਂ ਦਾ।
ਸੁਣਿ ਕੇ ਆਈਆਂ ਸੰਗਤਾਂ ਦੂਰ ਦੂਰੋਂ, ਚਮਕੇ ਨੂਰ ਜ਼ਹੂਰ ਨੂਰੋਲਿਆਂ ਦਾ।
ਨਿਉਂ ਨਿਉਂ ਕਰਨਿ ਜੁਹਾਰ ਨੁਛਾਰ ਹੋ ਕੇ, ਮੁਖਿ ਉਚਾਰ ਧੁਨ ਵਾਹ ਵਾਹੋਲਿਆਂ ਦਾ।
ਬੁਤਾਂ ਮੁਸ਼ਕ ਮਚਾਇਆ ਬਿਸਮਗੰਧੀ, ਵਾਯੂ ਮੰਡਲੀਂ ਵਾਸੁ ਖ਼ੁਸ਼ਬੋਲਿਆਂ ਦਾ।੪੭੭।

ਲੈ ਲੈ ਭੌਰ ਸੁਗੰਧੀਆਂ ਮਸਤ ਹੋਏ, ਵਡ ਗੁੰਜਾਰ ਗੰਧਾਰ ਭੌਰੋਲਿਆਂ ਦਾ।
ਮਿਲਿ ਮਸਤੌਰ ਗੁੰਧੌਰ ਗੁੰਜੌਰ ਭੌਰੇ, ਕਰਨ ਆਰਤਾ ਨਿਰਆਰਤੋਲਿਆਂ ਦਾ।
ਨਿਰਗੁਣ ਆਰਤੀ ਹੇਤ ਨ ਸਾਜੁ ਸੋਹੇ, ਧੂਪ ਦੀਪ ਨਈ-ਵੇਦੜੋਲਿਆਂ ਦਾ।
ਕੁਦਰਤ ਆਰਤਾ ਆਪ ਉਤਾਰ ਰਹੀ, ਬੁੱਤ ਕਾਦਰੀ ਜਲਵ ਜਾਮੋਲਿਆਂ ਦਾ।੪੭੮।

ਬੁੱਤ ਪੂਜਣੇ ਦਾ ਸਾਨੂੰ ਸ਼ੌਕ ਲੱਗਾ, ਦੇਖਿ ਸ਼ੌਕ ਕੁਦਰਤ ਕਾਦਰੋਲਿਆਂ ਦਾ।
ਹੇਤਿ ਆਰਤੀ ਅਸੀਂ ਭੀ ਤਿਆਰ ਹੋਏ, ਥਾਲ ਪੂਰਿ ਕ਼ਲਬ ਕ਼ਲੂਬੋਲਿਆਂ ਦਾ।
ਦਿਲ ਸਮੇਤ ਕਲੇਜੜਾ ਵਿਚ ਧਰਿਆ, ਜਾਨ ਪ੍ਰਾਨ ਜੀਊੜਾ ਭੇਟੜੋਲਿਆਂ ਦਾ।
ਧਰੇ ਵਿਚਿ ਦੋ ਜਾਮ ਮੁਹੱਬਤਾਂ ਦੇ, ਜੋੜਾ ਨੈਣ ਕਟੋਰ ਜਾਮੋਲਿਆਂ ਦਾ।੪੭੯।

ਸੀਸ ਅਰਪਿਆ ਭੇਟ ਚੜ੍ਹਾਵਣੇ ਨੂੰ, ਨਜ਼ਰ ਭੇਟ ਤੁਹਫ਼ਾ ਤੁਹਫ਼ੜੋਲਿਆਂ ਦਾ।
ਥਾਲ ਪੂਰ ਕਦਮਾਂ ਉਤੇ ਰਖਿ ਦਿਤਾ, ਲੈ ਕੇ ਵਾਰਨਾ ਪਰਦੱਖਣੋਲਿਆਂ ਦਾ।
ਸਿਰ ਉਤਾਰ ਉਤਾਰਨਾ ਆਰਤੀ ਨੂੰ, ਸੱਚਾ ਆਰਤਾ ਇਹ ਆਰਤੋਲਿਆਂ ਦਾ।
ਅਸੀਂ ਬੁੱਤਾਂ ਦੇ ਬੁੱਤ ਮਫ਼ਤੂਨ ਮਜਨੂੰ, ਸਾਨੂੰ ਮਰਜ਼ ਜਨੂਨ ਮਰਜ਼ੋਲਿਆਂ ਦਾ।੪੮੦।

ਇਸ਼ਕ ਮਰਜ਼ ਮਰੀਜ਼ ਜਨੂਨੀਆਂ ਨੂੰ, ਚੜ੍ਹਿਆ ਹਾਲੁ ਮਜਜ਼ੂਬ ਮਸਤੋਲਿਆਂ ਦਾ।
ਹਾਲ ਕੌਣੁ ਵਰਨੇ ਹੱਡ-ਬੀਤੀਆਂ ਦੇ, ਬੌਰਾ ਹਾਲ ਬਿਰਤਾਂਤ ਵਰਨੋਲਿਆਂ ਦਾ।
ਅਸਾਂ ਹਾਲੇ ਬੁੱਤਾਂ ਦੀ ਤਸਵੀਰ ਲਾਹੁਣੀ, ਹਿੱਲੇ ਹਥ ਤਸਵੀਰ-ਖਿਚੋਲਿਆਂ ਦਾ।
ਇੰਨ ਬਿੰਨ ਤਸਵੀਰ ਨੂੰ ਕੌਣੁ ਲਾਹੇ, ਚੱਲੇ ਤਾਣ ਨ ਮੁਸੱਵਰੋਲਿਆਂ ਦਾ।੪੮੧।

*ਦਿਲ ਸ਼ੀਸ਼ਿਆਂ ਦੇ ਫ਼ਿਲਮ ਫ਼ੋਟੋ ਰੰਗ ਭਵਨੀ ਪ੍ਰੇਮ ਤੁੰਗੀਆਂ ਦੇ ਭਉਰ ਗੁਫੇ*

ਅਕਲ ਇਲਮ ਮੁਸੱਵਰੀ ਮਾਤ ਹੋਏ, ਆਰਟ ਮਾਤ ਫ਼ੋਟੋ ਫ਼ੋਕਸੋਲਿਆਂ ਦਾ।
ਅਸਲ ਅਕਸ ਤਸਵੀਰ ਦਿਲ ਸ਼ੀਸ਼ਿਆਂ ਤੇ, ਅਸਲ ਦਿਲ ਮੁਸੱਵਰ ਆਸ਼ਕੋਲਿਆਂ ਦਾ।
ਸਾਡੇ ਦਿਲਾਂ ਦੇ ਅਕਸ ਨਾ ਬਾਹਰ ਆਵਣਿ, ਸਾਨੂੰ ਰਸ਼ਕ ਡਾਢਾ ਰਕੀਬੋਲਿਆਂ ਦਾ।
ਸਾਡੀ ਬੁੱਕਲਾਂ ਵਿਚ ਰਕੀਬ ਲੁਕਿਆ, ਜਿਨ ਲੁਕਾ ਲਿਆ ਫ਼ਿਲਮ ਫ਼ੋਟੋਲਿਆਂ ਦਾ।੪੮੨।

ਏਹ ਤਸੱਵਰੀ ਹੁਨਰ ਤਸਨੀਫ਼ ਤੋਹਫ਼ਾ, ਹੁਦੀਆ ਏਜ਼ਦੀ ਸ਼ਰਫ਼ ਸ਼ਰਫ਼ੋਲਿਆਂ ਦਾ।
ਅਸੀਂ ਵੰਨਗੀ ਪੂਰਬਕ ਪੇਸ਼ ਕੀਤਾ, ਹੋਵੇ ਨਜ਼ਰ ਪਾਤਰ ਹਜ਼ੂਰੋਲਿਆਂ ਦਾ।
ਸਾਨੂੰ ਅਨਭਵੇਂ ਫੁਰਨੁ ਸਫੁਰਨ ਹੋਵੇ, ਚਿੱਤ੍ਰ ਚਿਤਰੀਏ ਇੰਨ-ਬਿੰਨੋਲਿਆਂ ਦਾ।
ਉਠੋ ਢਾਬਾਂ ਤੋਂ ਚਲੀਏ ਰੰਗ ਪੁਰੀਏ, ਵੱਡਾ ਤੁੰਗ ਨੌਰੰਗ ਪੁਰੀਓਲਿਆਂ ਦਾ।੪੮੩।

ਓਥੇ ਖੜੀ ਉਡੀਕਦੀ ਰੰਗ ਕੌਰਾਂ, ਆਵੇ ਸੰਗੁ ਘਰਿ ਰੰਗ ਰੱਤੋਲਿਆਂ ਦਾ।
ਰੰਗ ਨਵ ਤੁੰਗੀ ਆਏ ਰੰਗ ਭਵਨੀ, ਮਸਕਨ ਮੱਲਿਆ ਭੌਰ ਗੁਫੋਲਿਆਂ ਦਾ।
ਖਿੜਗਈ ਪ੍ਰੇਮ ਤੁੰਗਾ ਸਿਰ ਤੋਂ ਪੈਰ ਤਾਂਈ, ਮੋੜਾ ਫੇਰ ਪਇਆ ਸਿਰ ਸਾਈਓਲਿਆਂ ਦਾ।
ਸਿਰੋਂ ਪਰੰਦ ਸੇਵਾ ਕੀਤੀ ਸੇਵਕਣ ਨੇ, ਘਰਿ ਨਵ ਸੰਗ ਆਇਆ ਪਾਹਨੜੋਲਿਆਂ ਦਾ।੪੮੪।

ਅਜ ਸੋਹਦੜੇ ਸਿਹਨ ਹਵੇਲੀਆਂ ਦੇ, ਸੋਭਨੀਕ ਪਿਹਨੁ ਚੁਬਾਰੋਲਿਆਂ ਦਾ।
ਵੱਜਨਿ ਸੋਇਨ ਚੁਬਾਰੜੀਂ ਸੋਇਨ ਝਲਕਾਂ, ਹੋਇਆ ਵੁੱਠਣਾ ਸੋਇਨ-ਵੰਨੋਲਿਆਂ ਦਾ।
ਵੱਜੇ ਤੂਰ ਵਾਜੇ ਹਾਰਮੋਨੀਅਮ ਦੇ, ਬੱਝਾ ਕੀਰਤਨ ਰਸੁ ਕੀਰਤਨੋਲਿਆਂ ਦਾ।
ਇਹ ਚੁਬਾਰੜਾ ਕੀਰਤਨ ਘਰੁ ਮੁਨਾਰਾ, ਭਜਨ ਅਸਥਾਨ ਵਡਹੰਸ ਭਗਤੋਲਿਆਂ ਦਾ।੪੮੫।

*ਭਜਨ ਕੀਰਤਨੀਆਂ ਦਾ ਕੀਰਤਨ ਮੁਨਾਰਾ*

ਏਥੇ ਭਜਨ ਹੋਏ ਵੱਡ ਅਭਿਆਸੀਆਂ ਦੇ, ਸਦ ਪ੍ਰਕਾਸ਼ ਸਾਹਿਬ ਗੁਰੂ ਗ੍ਰੰਥੋਲਿਆਂ ਦਾ।
ਸ੍ਰੀ ਗੁਰੂ ਗ੍ਰੰਥ ਸੁਖਾਸਨੀ ਏਹ ਚੁਬਾਰਾ, ਸਜਿਆ ਸ਼ਸਤ੍ਰਾਂ ਸ਼ਬਦ ਚਿਤਰੋਲਿਆਂ ਦਾ।
ਇਸ ਚੁਬਾਰੜੇ ਪਾਠ ਗੁਰ-ਬਾਣੀਆਂ ਦੇ, ਸਦਾ ਕੀਰਤਨ ਧੁਨ ਅਨਹਦੋਲਿਆਂ ਦਾ।
ਦੁਆਰਾ ਕੀਰਤਨ ਭਜਨ ਦਾ ਏਹ ਚੁਬਾਰਾ, ਧਰਮ ਅਸਥਾਨ ਧਰਮੱਗ ਪੁਰਖੋਲਿਆਂ ਦਾ।੪੮੬।

ਧਰਮਸਾਲ ਕਹੋ, ਪਾਠਸ਼ਾਲ ਕਹੋ, ਭਜਨ ਗੁਫ਼ਾ ਭਜਨੀਕ ਭੌਰੋਲਿਆਂ ਦਾ।
"ਭੌਰ ਗੁਫ਼ਾ" ਪ੍ਰਸਿੱਧ ਹੈ ਨਾਮ ਇਸ ਦਾ, ਜਹਿ ਨਿਵਾਸੁ ਗੁਰ ਚਰਨ ਭੌਰੋਲਿਆਂ ਦਾ।
ਏਥੇ ਚਰਨ ਪਏ ਚਰਨ-ਕਮਲੀਆਂ ਦੇ, ਹੋਇਆ ਖ਼ਾਸ ਪ੍ਰਕਾਸ਼ ਚਰਨੋਲਿਆਂ ਦਾ।
ਜਗਤ ਗੁਰੂ ਦੀਆਂ ਏਥੇ ਜਗਨਿ ਜੋਤਾਂ, ਏਹ ਜਗਜੋਤਿ ਦੁਆਰਾ ਗੁਰਦੇਵੋਲਿਆਂ ਦਾ।੪੮੭।

*ਜਨ ਕ੍ਰਿਤਾਰਥੀਆਂ ਦਾ ਧਿਆਨ ਖੰਡੀ ਦੀਦਾਰ ਗੜ੍ਹ ਬੰਕ ਦੁਆਰਾ; ਆਤਮ ਅਰੂਜੀਆਂ ਦਾ ਗਿਆਨ ਬੁਰਜ ਚੁਬਾਰਾ*

ਸ੍ਰੀ ਗੁਰੂ ਦੇਵ ਜੋਤੀਸ਼ ਨਿਰਗੁਣ ਸਰੂਪਾ, ਖ਼ੁਦ ਦਿਖਲਾਇ ਜਲਵਾ ਦਰਸ਼ਨੋਲਿਆਂ ਦਾ।
ਕੀਤਾ ਨਦਰ ਨਿਹਾਲ ਨਿਹਾਲਿਆਂ ਨੂੰ, ਇਹ ਦੀਦਾਰਗੜ੍ਹ ਕ੍ਰਿਤਾਰਥੋਲਿਆਂ ਦਾ।
ਜਨ ਕ੍ਰਿਤਾਰਥੀ ਈਹਾਂ ਅਨੇਕ ਬੈਠੇ, ਲਾ ਅਚੱਲ ਆਸਣ ਸਮਾਧੋਲਿਆਂ ਦਾ।
ਧਿਆਨ ਅਖੰਡ ਅਖੰਡ ਸਮਾਧੀਆਂ ਦਾ, ਗਿਆਨ ਬੁਰਜ ਆਤਮ ਅਰੂਜੋਲਿਆਂ ਦਾ।੪੮੮।

ਏਥੇ ਅਨਿਕ ਸਮਾਧੜੇ ਲੱਗਿ ਚੁੱਕੇ, ਖੇਡ ਵਰਤਿਆ ਦਸਮ ਦੁਆਰੋਲਿਆਂ ਦਾ।
ਜੋਤਿ ਦਰਸ਼ਨੀ ਦੁਆਰੁ ਕਾਪਟ ਖੁੱਲ੍ਹੇ, ਬੀਣਾ ਬੱਜਿਆ ਪੰਚ ਸ਼ਬਦੋਲਿਆਂ ਦਾ।
ਏਥੇ ਸਹਿਜ ਅਨੰਦਨੀ ਸ਼ਾਂਤਿ ਵਰਤੀ, ਪਾਠੁ ਅਖੰਡ ਹੋਇਆ ਸੁਖਮਨੋਲਿਆਂ ਦਾ।
ਏਥੇ ਭਾਂਤ ਭਾਂਤੀ ਅਨਦ ਕੇਲ ਹੋਏ, ਜੋੜ-ਮੇਲੁ ਇਕਾਂਤ ਬ੍ਰਿਤੋਲਿਆਂ ਦਾ।੪੮੯।

ਏਥੇ ਖਿੜੀ ਗੁਲਜ਼ਾਰ ਜਗਰਾਤਿਆਂ ਦੀ, ਪੁਰਬ ਲਗਿਆ ਗੁਰਪੁਰਬੋਲਿਆਂ ਦਾ।
ਏਥੇ ਪ੍ਰੇਮ ਆਕਰਖਣੀ ਕਲਾ ਵਰਤੀ, ਇਹ ਅਸਥਾਨ ਆਕਲ ਬਿਕਲੜੋਲਿਆਂ ਦਾ।
ਅਜ ਉੱਤਰੇ ਨਵੇਂ ਮਹਿਮਾਨ ਏਥੇ, ਚਰਨ ਪਇਆ ਸੁਜਾਨ ਸਜਨੋਲਿਆਂ ਦਾ।
ਅਮਰੋਂ ਉੱਠੀਆਂ ਕੀਰਤਨ ਪ੍ਰੇਮ ਕਾਂਗਾਂ, ਗੁੰਬਜ਼ ਗੂੰਜਿਆਂ ਭੌਰ ਗੁਫੋਲਿਆਂ ਦਾ।੪੯੦।

ਰਾਗ ਰਤਨ ਪਰੀਆਂ ਆਈਆਂ ਕਾਂਗ ਭਰੀਆਂ, ਹੋਇਆ ਵੁੱਠਣਾ ਗਣ ਗੰਧਰਬੋਲਿਆਂ ਦਾ।
ਤਹਿ ਬੈਕੁੰਠ ਜਹਿ ਕੀਰਤਨ ਬਾਣੀਆਂ ਦੇ, ਗਾਵਣਹਾਰ ਜੋੜਾ ਪਿਰ ਪਟੋਲਿਆਂ ਦਾ।
ਮਹਿਮਾ ਕਹੀ ਨ ਜਾਇ ਰਸ ਕੀਰਤਨ ਦੀ, ਗੱਚੋ ਗੱਚ ਚੋਲਾ ਰੰਗ ਰਤੋਲਿਆਂ ਦਾ।
ਦੰਗ ਰਹਿ ਗਏ ਜਨ ਦੇਖਣਿ ਸੁਣਨਹਾਰੇ, ਐਸਾ ਕੀਰਤਨੁ ਚੂਰੁ ਨੂਰੋਲਿਆਂ ਦਾ।੪੯੧।

ਕਈ ਚੇਟਕੀ ਦਿਲ ਚੂਰ ਚੂਰ ਹੋਏ, ਜਗ ਮਗ ਨੂਰ ਚਮਕੂਰ ਚੇਹਰੋਲਿਆਂ ਦਾ।
ਛਬਿ ਬਿਲੋਕਿ ਅਲੌਕਕੀ ਲਾਲਨਾਂ ਦੀ, ਪਇਆ ਮੰਦ ਮੁਖ ਚੰਦ ਸੂਰੋਲਿਆਂ ਦਾ।
ਪਈ ਰਾਤ ਫੁਨ ਰਾਤੋਂ ਪਰਭਾਤ ਹੋਈ, ਠੱਲ੍ਹੇ ਕੀਰਤਨ ਦਾ ਢੋਲੜੋਲਿਆਂ ਦਾ।
ਤਾਰੇ ਆਇ ਚੁਬਾਰੜੇ ਗਿਰਦ ਘੁੰਮਣਿ, ਮਰਕਜ਼ ਭੁਲਿਆ ਧ੍ਰੂ ਸਤਾਰੋਲਿਆਂ ਦਾ।੪੯੨।

ਅੰਙਣੀ ਰੈਭਾਨ ਗੈਣਾਰੇ

ਸਾਨੂੰ ਸ਼ਫ਼ਕ਼ ਤਲੂਅ ਦੇ ਧਿਆਨ ਭੁੱਲੇ, ਇਕੋ ਧਿਆਨ ਸ਼ਫ਼ਕ਼ ਸ਼ਫ਼ਕੜੋਲਿਆਂ ਦਾ।
ਸਾਡੇ ਅੰਙਣੇ ਭਾਨ ਸੁਲਤਾਨ ਸ਼ਫ਼ਕੇ, ਵਡ ਉਜਿਆਰ ਕੋਟਾਨ ਭਾਨੋਲਿਆਂ ਦਾ।
ਸਾਨੂੰ ਸੁਧ ਨ ਚੜ੍ਹਦਿਆਂ ਲਹਿਦਿਆਂ ਦੀ, ਚੜ੍ਹਿਆ ਰਹੇ ਰੈਭਾਨ ਭਾਨੋਲਿਆਂ ਦਾ।
ਸਾਡੀ ਅੱਖ ਨ ਉੱਘੜੇ ਕੀਰਤਨ ਤੋਂ, ਸਾਡਾ ਧਿਆਨ ਉਚਾਨ ਉਫ਼ਕੋਲਿਆਂ ਦਾ।੪੯੩।

ਸਾਨੂੰ ਪੈਣ ਝਲਕੇ ਅਰਸ਼ੀ ਪ੍ਰੀਤਮੇ ਦੇ, ਡਲ੍ਹਕੇ ਨਭ-ਖ਼ੱਲਾ ਅਰਸ਼ ਕੁਰਸ਼ੋਲਿਆਂ ਦਾ।
ਨਭ ਪੁਲਾੜ ਡਲ੍ਹਕੇ, ਛਲਕੇ ਨੂਰ ਸਰਵਰ, ਸਾਡਾ ਛਲਕਿਆ ਸਰ ਨਭ ਘਟੋਲਿਆਂ ਦਾ।
ਨਭਸਰ ਨਾਭਸਰ ਗੈਣਸਰ ਇੱਕ ਹੋਏ, ਸਭ ਪਰਵਾਰ ਸਾਗਰ ਸਮੁੰਦ੍ਰੋਲਿਆਂ ਦਾ।
ਸਰ ਸਮੁੰਦ ਵਿਚਕਾਰ ਇਕ ਧਾਰ ਬੱਝੀ, ਰਸ ਸਰਸ਼ਾਰ ਨਾਲਾ ਅੰਮ੍ਰਿਤੋਲਿਆਂ ਦਾ।੪੯੪।

ਅੰਮ੍ਰਿਤ ਹੰਸਲੀ ਵਗੇ ਸਮੁੰਦ ਵਿਚੋਂ, ਸੁੱਭਰ ਤਾਲ ਘਟ ਨੂਰ ਅਮੀਓਲਿਆਂ ਦਾ।
ਸਾਡੇ ਉੱਛਲੇ ਤਾਲ ਰਸ ਪ੍ਰੇਮ ਲਹਿਰੇ, ਲਸ਼ਕੇ ਨੂਰ ਪੁਲਾੜ ਗਗਨੋਲਿਆਂ ਦਾ।
ਗਗਨੀ ਘਟਾਂ ਉਮਗਾਈਆਂ ਨੂਰ ਭਰੀਆਂ, ਪਾਰਾਵਾਰ ਨ ਘਟ ਸਾਗਰੋਲਿਆਂ ਦਾ।
ਘਟਸਰੁ ਗੈਣਸਾਗਰੁ ਇੱਕ ਮਿੱਕ ਹੋਏ, ਰੰਚ ਅੰਤਰਾ ਨ ਘਟ ਗੈਣੋਲਿਆਂ ਦਾ।੪੯੫।

ਲਗਾਤਾਰ ਸਤਿਸੰਗ ਆਨੰਦ ਮੇਲੇ, ਵੱਡਾ ਚਾਉ ਨਵ ਮੇਲ ਮਿਲੜੋਲਿਆਂ ਦਾ।
ਏਹੋ ਚਾਉ ਸਤਸੰਗਤੀਂ ਮਿਲੇ ਰਹੀਏ, ਰਹੇ ਰੰਗ ਸਦ ਰੰਗ ਨਸ਼ੜੋਲਿਆਂ ਦਾ।
ਨਸ਼ੇ ਚੜ੍ਹੇ ਰਹਿਣ ਗੂੜ੍ਹ ਮਸਤੀਆਂ ਦੇ, ਅਮਲ ਉੱਤਰੇ ਨਾ ਖੀਵੜੋਲਿਆਂ ਦਾ।
ਅਮਲਾਂ ਬਾਝ ਖੀਵੇ ਰਹੀਏ ਦਿਵਸ ਰਾਤੀਂ, ਉਲਸ਼ ਜਾਮ ਪੀ ਕੇ ਮਜਲਸੋਲਿਆਂ ਦਾ।੪੯੬।

ਚੜ੍ਹੀਆਂ ਬਿਰਤੀਆਂ ਸੁਰਤੀਆਂ ਸੁਰਤਿ ਰਲੀਆਂ, ਸਦਾ ਜੋਤਿ ਵਿਗਾਸੁ ਸੁਰਤੋਲਿਆਂ ਦਾ।
ਅੰਦਰਿ ਜੋਤਿ ਵਿਗਾਸੁ ਕਵਾੜ ਖੁਲ੍ਹੇ, ਸੁਰਤਿ ਉਘਾੜ ਕਵਾੜ-ਖੁਲ੍ਹੜੋਲਿਆਂ ਦਾ।
ਭੂ ਭਵਿਖ ਭਵਾਨ ਸਮਾਨ ਦਿੱਸਨ, ਦਿੱਬ ਜਲਵੜਾ ਦਿੱਬ ਦ੍ਰਿਸ਼ਟੋਲਿਆਂ ਦਾ।
ਮੰਗਲ ਜਲਵੜੇ ਭੀ ਵਿਚਿ ਸੰਗਲਾਂ ਦੇ, ਪ੍ਰੀਤ ਕੇਲੁ ਜੰਗਲੁ ਜੇਲ੍ਹੜੋਲਿਆਂ ਦਾ।੪੯੭।

ਜੇਲ੍ਹ ਜੰਗਲਾਂ ਵਿਚ ਭੀ ਜੋਤਿ ਮੰਗਲ, ਰਸਕ ਸ਼ਾਦੀਆਨਾ ਮੰਗਲੜੋਲਿਆਂ ਦਾ।
ਅਜ ਸੱਚ ਮਾਣੇ ਰਸ ਭਾਣਿਆਂ ਦੇ, ਆਇਆ ਸੁਆਦ ਭਾਣੇ ਮਿਠੜੋਲਿਆਂ ਦਾ।
ਭਾਣੇ ਮਿਠਿਆਂ ਦੇ ਅਸਲ ਅਰਥ ਜਾਣੇ, ਅਨਦ ਮਾਣਿ ਮੰਗਲਚਾਰੜੋਲਿਆਂ ਦਾ।
ਮੰਗਲਚਾਰ ਹੀ ਚਾਰ ਚੁਫ਼ੇਰ ਸਾਨੂੰ, ਹਿਰਦਾ ਸ਼ਾਂਤਿ ਸੀਤਲ ਸੀਲੜੋਲਿਆਂ ਦਾ।੪੯੮।

*ਮਿੱਠੇ ਭਾਣਿਆਂ ਦੇ ਅਸਲ ਅਰਥ*

ਸੀਤਲਤਾਈਆਂ ਸਭ ਸੀਲਵੰਤਿਆਂ ਨੂੰ, ਠੰਢਾ ਠਾਰ ਮਨੁ ਠਾਰ ਠਰੋਲਿਆਂ ਦਾ।
ਹਿਰਦੇ ਠੰਢ ਵਰਤੀ ਨਾਮ ਠੰਢਕਾਂ ਦੀ, ਰੋਮ ਰੋਮ ਠਰਿਆ ਠੰਢੜੋਲਿਆਂ ਦਾ।
ਤਪਤ ਘਾਮ ਮਹਿ ਭੀ ਸੀਤ ਠਾਂਢ ਵਰਤੀ, ਸਭ ਤਪਤਾਉ ਮਿਟਿਆ ਗ੍ਰੀਖਮੋਲਿਆਂ ਦਾ।
ਗ੍ਰੀਖਮ ਗਾਖੜੀ ਹਿਮਕਰ ਸਮਾਨ ਹੋਈ, ਨਾਹੀਂ ਸੀਤ ਪੋਹੇ ਹਿਮਕਰੋਲਿਆਂ ਦਾ।੪੯੯।

ਉਸਨ ਸੀਤ ਸਮਸਰ, ਪਾਲਾ ਘਾਮ ਇੱਕੋ, ਰਿਦ ਬਿਸਰਾਮ ਜਿਨ ਨਾਮੁ ਰਤਨੋਲਿਆਂ ਦਾ।
ਜਿਨ੍ਹਾਂ ਨਾਮੁ ਹਿਰਦੇ ਸਸੀਅਰ ਸਰਦ ਹੀਰਾ, ਪੋਹੇ ਘਾਮੁ ਨ ਗ੍ਰੀਖਮ ਰੁਤੋਲਿਆਂ ਦਾ।
ਹਿਮਕਰ ਬਰਫ਼ ਬਰਸਾਵਣੀ ਰੁਤ ਅੰਦਰਿ, ਨਿੱਘੁ ਸੱਚੜਾ ਨਾਮ ਭਾਨੋਲਿਆਂ ਦਾ।
ਨਾਮੁ ਭਾਨੁ ਠਰੂਰ ਹੁਨਾਲ ਅੰਦਰਿ, ਚੁੱਕਾ ਹੁੰਮ ਹੁਮਾਉ ਘਾਮੋਲਿਆਂ ਦਾ।੫੦੦।

ਨਾਮੁ ਨਿੱਘੜਾ ਭਾਨੁ ਸਿਆਲ ਰੁੱਤੀਂ, ਮੁੱਕਾ ਠਾਰ ਠਰਾਉ ਠਰਨੋਲਿਆਂ ਦਾ।
ਨਾਮ ਡਾਚੀਆਂ ਨੂੰ ਨਹੀਂ ਘਾਮ ਪਾਲਾ, ਸਦ ਖਿੜਾਉ ਬਹਾਰ ਰੁਤੋਲਿਆਂ ਦਾ।
ਖਿੜੀ ਬੰਦੀਆਂ ਵਿਚ ਬਹਾਰ ਸਾਨੂੰ, ਸਾਡਾ ਮੌਲਿਆ ਕੌਲ ਹਿਰਦੋਲਿਆਂ ਦਾ।
ਸਦ ਬਹਾਰੀਆਂ ਮਾਹੁ ਬਸੰਤ ਖਿੜਿਆ, ਮਾਹਾ ਮਾਹੁ ਮੁਮਾਰਖੀ ਢੋਲਿਆਂ ਦਾ।੫੦੧।

ਸਾਨੂੰ ਨਿਤ ਨਵੀਆਂ ਸਦ ਬਹਾਰ ਖ਼ੁਸ਼ੀਆਂ, ਆਤਮ ਮਉਲਿਆ ਨਾਮ ਪੁਲਕੋਲਿਆਂ ਦਾ।
ਸਭ ਪਰਤਾਪ ਬਾਣੀ ਅੰਮ੍ਰਿਤ ਨਾਮ ਕੇਰਾ, ਅੰਮ੍ਰਿਤ ਬਿਰਛ ਹਰਿਆ ਅਮਰੜੋਲਿਆਂ ਦਾ।
ਨਾਮ ਬਾਣੀ ਦੇ ਆਸਰੇ ਠੀਕ ਬਣਿਆ, ਸਦਨੁ ਬੰਦਗੀ ਬੰਦੀ ਘਰੋਲਿਆਂ ਦਾ।
ਬੰਦੀ ਖ਼ਾਨੜੇ ਬੰਦਗੀ ਸਦਨ ਦਿਸਨਿ, ਐਸਾ ਭਜਨੁ ਪਰਭਾਉ ਭਜਨੋਲਿਆਂ ਦਾ।੫੦੨।

ਅੰਦਰਿ ਬੰਦੀਆਂ ਦੇ ਵਿਰਲੇ ਖ਼ਾਸ ਬੰਦੇ, ਭਗਤੀ ਭਾਵ ਜਿਨ ਪੂਰ ਕਰਮੋਲਿਆਂ ਦਾ।
ਪੂਰੇ ਉੱਤਰੇ ਬੰਦੀਆਂ ਵਿਚਿ ਰਹਿ ਕੇ, ਪੂਰਾ ਭਾਗੁ ਤਿਨ ਬੰਦੀ ਜਨੋਲਿਆਂ ਦਾ।
ਅੰਮ੍ਰਿਤ ਕੁੰਟਸਰ ਨੀਕੜੇ ਸੇਈ ਹਰਿ ਜਨ, ਮਨੁ ਅਡੋਲ ਅੰਮ੍ਰਿਤ ਕੁੰਟ ਸੋਲਿਆਂ ਦਾ।
ਹਰਖੁ ਸੋਗੁ ਸੁਖੁ ਦੁਖੁ ਸਮਾਨ ਤਿਨ੍ਹਾਂ, ਗਦ ਗਦ ਕੰਠ ਅੰਮ੍ਰਿਤ ਭਰਪੁਰੋਲਿਆਂ ਦਾ।੫੦੩।

ਭਜਨ ਗੁਫੇ ਬਣੇ ਜੇਲ੍ਹ ਕੋਠੀਆਂ ਦੇ, ਤਿਨ ਬੈਕੁੰਠ ਬਣਿਆ ਜੇਲ੍ਹੜੋਲਿਆਂ ਦਾ।
ਤਹਿ ਬੈਕੰਠ ਜਹਿ ਕੀਰਤਨੁ ਨਾਮ ਬਾਣੀ, ਵਡ ਪਰਤਾਉ ਹਰਿ ਭਾਉ ਭਗਤੋਲਿਆਂ ਦਾ।
ਭਗਤੀ ਭਾਉ ਕਰਿ ਬ੍ਰਹਮ ਹੀ ਬ੍ਰਹਮ ਸਾਰੇ, ਨਦਰੀ ਨਦਰ ਨਦਰਾਉ ਨਦਰੋਲਿਆਂ ਦਾ।
ਸਾਰੇ ਬ੍ਰਹਮ ਦੀਸੈ, ਸਾਰੇ ਬ੍ਰਹਮ ਸੁਣੀਐ, ਏਹ ਪਰਤੱਖ ਲਖਾਉ ਲਖਤੋਲਿਆਂ ਦਾ।੫੦੪।

ਅਲੱਖ ਲੱਖ ਕੇ ਫੇਰ ਲਖਾਉਣਾ ਨਾ, ਐਸਾ ਅਜਰੁ ਜਰਾਉ ਜਰਨੋਲਿਆਂ ਦਾ।
ਸਹਿਜ ਅਵਸਥ ਚੜ੍ਹਿ ਸਦਾ ਮਗਨਸ਼ਟ ਰਹਿਣਾ, ਰੰਗ ਮਸਤ ਸੁਭਾਉ ਸਹਿਜੋਲਿਆਂ ਦਾ।
ਨਾਮ ਰੱਤਿਆਂ ਦੀ ਸਹਿਜ ਰਾਜ ਲੀਲ੍ਹਾ, ਸਹਿਜ ਜੋਗੁ ਲਿਵ ਨਾਮ ਅਡੋਲਿਆਂ ਦਾ।
ਪਦੁ ਨਿਰਬਾਣ ਨਿਹਚਲ ਸਦਾ ਅਨਦ ਮੰਗਲ, ਹੁਕਮੁ ਬੁਝਿ ਭਾਣਾ ਮੰਨਣੋਲਿਆਂ ਦਾ।੫੦੫।

ਭਾਣੇ ਸੱਚੜੇ ਦੀ ਸੋਈ ਸਾਰ ਜਾਨਣ, ਖਿੜਿਆ ਕੌਲ ਜਿਨ ਨਾਮ-ਲੀਣੋਲਿਆਂ ਦਾ।
ਗੁਰਮੁਖਿ ਨਾਮ ਲੀਣੇ ਭਾਣੇ ਰਸ ਪਤੀਣੇ, ਆਇਆ ਰਸ ਤਿਨ ਸੱਚ ਭਾਣੋਲਿਆਂ ਦਾ।
ਭਾਣੇ ਮਿਠੜੇ ਦਾ ਸੋਈ ਰਸ ਮਾਣੇ, ਰਸਿਆ ਰਸੁ ਜਿਨ ਨਾਮ ਅਮੀਓਲਿਆਂ ਦਾ।
ਜਿਨ੍ਹਾਂ ਚਾਖਿਆ ਨਾਮ ਰਸੁ ਸੋਇ ਜਾਣੇ, ਅੰਮ੍ਰਿਤ ਨਾਮੁ ਅਮੋਲੁ ਅਮੋਲਿਆਂ ਦਾ।੫੦੬।

*ਨਦਰ ਮਿਹਰੀ ਰਹਿਮਤਾਂ*

ਕੀਮਤਿ ਕੋਇ ਨਾ ਜਾਣਦੋ ਨਾਮ ਕੇਰੀ, ਸਾਈਂ ਨਾਮੁ ਅਮੋਲੁ ਕੀਮੋਲਿਆਂ ਦਾ।
ਸੋਈ ਹਰੀ ਰੰਗੁ ਮਾਣਦੇ ਜਨ ਸੁਭਾਗੀ, ਜਿਨ੍ਹਾਂ ਭਾਗੁ ਮਥਾਰ ਧੁਰੋਲਿਆਂ ਦਾ।
ਤਿਨ੍ਹਾਂ ਸਦਾ ਅਨੰਦ ਬਸੰਤ ਖਿੜਿਆ, ਵਿਗਸਿਆ ਦਹਿਰੁ ਰਸ-ਜੋਤਿ-ਕੁਸਮੋਲਿਆਂ ਦਾ।
ਨਭ, ਪਾਤਾਲ, ਧਰਿ, ਖੰਡ ਬ੍ਰਹਮੰਡ ਸਾਰੇ, ਇੱਕੋ ਜੋਤਿ ਜਲਵਾ ਜਲਵੜੋਲਿਆਂ ਦਾ।੫੦੭।

ਜਲਵੁਲ ਜਲਵੀਏ ਦਾ ਹੀ ਪ੍ਰਕਾਸ਼ ਦਿੱਸੇ, ਇਕੋ ਜਲਵ ਝਾਕਾ ਜ਼ੁਲ-ਜਲੋਲਿਆਂ ਦਾ।
ਜ਼ੁਲ-ਜਲਾਲੁ ਜਲਵਾਲੁ ਰਸਾਲ ਰਸੀਆ, ਵੁੱਠਾ ਆਣਿ ਰਾਵਲ ਸੇਜੜੋਲਿਆਂ ਦਾ।
ਮੂ ਘਰਿ ਸਦਾ ਰੰਗੀਲੜਾ ਲਾਲ ਪਿਆਰਾ, ਆਸ਼ਕਾਰ ਪ੍ਰਗਟ ਪਹਾਰੋਲਿਆਂ ਦਾ।
ਮੂ ਭਤਾਰ ਵਿਚਕਾਰ ਨ ਵਿੱਥ ਰਾਈ, ਕਿਵ ਗਲਿਹਾਰੁ ਪਹਿਰਾਂ ਪਿਰੀਅੜੋਲਿਆਂ ਦਾ।੫੦੮।

ਮੂ ਗਲਿਹਾਰੁ ਕਿ ਪਿਰੀ ਪਿਆਰ ਆਹੇ, ਪਿਰੀ ਹਾਰੁ ਬਣਿਆ ਮੂ ਗ੍ਰੀਵੋਲਿਆਂ ਦਾ।
ਮੇਰਾ ਗੱਦ ਗੱਦ ਪੁਲਕ੍ਰਿਤ ਕੰਠ ਹੋਇਆ, ਖਿੜਿਆ ਕੰਵਲ ਗੁਲ ਘਟ ਗੁਲਸ਼ਨੋਲਿਆਂ ਦਾ।
ਬਾਗ਼ ਬਾਗ਼ ਹਿਰਦਾ, ਸ਼ਾਦ ਸ਼ਾਦ ਤਨੁ ਮਨੁ, ਰੌਸ਼ਨ ਰੌਜ਼ੜਾ ਦਿਲ ਦਿਮਾਗੋਲਿਆਂ ਦਾ।
ਦਿਲ ਦਿਮਾਗ਼ ਸਰੱਸੜੇ ਸਬਜ਼ ਹੋਏ, ਹਰਿਆ ਬਾਗ਼ ਰੌਸ਼ਨ ਜ਼ਮੀਰੋਲਿਆਂ ਦਾ।੫੦੯।

ਬਾਗ਼ੋ ਬਾਗ਼ ਸ਼ਾਦਾਬ ਸਰਸ਼ਾਰ ਹੋਏ, ਇੰਦ ਵਰਸਿਆ ਨਦਰ ਮਿਹਰੋਲਿਆਂ ਦਾ।
ਅੱਜ ਕੁਲ ਕਦੂਰਤਾਂ ਦੂਰ ਹੋਈਆਂ, ਦਰੁ ਖੁਲ੍ਹ ਗਇਆ ਰਹਿਮਤੋਲਿਆਂ ਦਾ।
ਸਭੇ ਰਹਿਮਤਾਂ ਰੱਬ ਰਹੀਮ ਦੀਆਂ, ਹੈ ਬਖ਼ਸ਼ਿੰਦ ਦਰਵੇਸ਼ ਦਰੋਲਿਆਂ ਦਾ।
ਦਰ ਦਰਵੇਸ਼ ਜੋ ਆਪਿ ਲੜਿ ਲਾਇ ਲਏ, ਸਾਹਿਬ ਸਾਈਂ ਸੱਚਾ ਦਰਵੇਸ਼ੋਲਿਆਂ ਦਾ।੫੧੦।

*ਗਦ ਗਦ ਪੁਲਕ੍ਰਿਤ ਸਨਮੁਖ ਸਨਿਮਰ ਕ੍ਰਿਤੱਗਤਾ ਉਤਕੰਠ ਬੇਨਤੀ*

ਧਣੀ ਮਾਣ ਨਿਮਾਣਿਆਂ ਇੱਕ ਤੂੰਹੀ, ਤੂੰਹੀ ਆਸਰਾ ਨਿਰਆਸਰੋਲਿਆਂ ਦਾ।
ਪਿੰਡ ਪ੍ਰਾਣ ਜੀ ਜਾਨ ਸਭ ਕਿਛੁ ਤੇਰਾ, ਸਾਹਿਬ ਬੰਦਿਆਂ ਬੈਖ਼ਰੀਦੋਲਿਆਂ ਦਾ।
ਤੂੰ ਬੇਓਟਿਆਂ ਓਟ ਪਰਵ੍ਰਦਗਾਰਾ, ਸੱਚਾ ਸ਼ਹਿਨਸ਼ਾਹ ਸ਼ਾਹੁ ਸ਼ਾਹੋਲਿਆਂ ਦਾ।
ਤੂ ਨਿਥਾਵਿਆਂ ਥਾਉਂ ਹੈ ਪਾਤਸ਼ਾਹਾ, ਸੱਚਾ ਨਾਥੁ ਅਨਾਥ ਬੰਦੋਲਿਆਂ ਦਾ।੫੧੧।

ਬੈਖ਼ਰੀਦ ਬੇਦਾਮ ਬੇਧਾਮ ਬੰਦੇ, ਵਾਰਸ ਵਾਲੀ ਤੂੰ ਲਾ-ਵਾਰਸੋਲਿਆਂ ਦਾ।
ਸਭ ਦਰ ਛੱਡਿ ਤੇਰੇ ਦਰ ਆਨਿ ਡਿੱਗੇ ਸਾਂਭੂ ਤੂੰਹੀ ਤਿਨ ਖ਼ਾਸ ਬਰਦੋਲਿਆਂ ਦਾ।
ਬਰਦੇ ਤੁਧ ਘਰ ਦੇ, ਕੂਕਰ ਤੁਧ ਦਰ ਦੇ, ਤੂੰ ਹੀ ਤ੍ਰਾਣ ਦਾਤਾ ਕੂਕਰੋਲਿਆਂ ਦਾ।
ਜੋ ਬੇਨਾਮ ਬੇਕਾਮ ਬੇਠਾਮ ਗੋਲੇ, ਤੂੰ ਹੀ ਓਹਲੜਾ ਤਿਨਹਾਂ ਬੇਓਹਲਿਆਂ ਦਾ।੫੧੨।

ਜੋ ਬੇਤ੍ਰਾਣ ਬੇਪ੍ਰਾਣ ਬੇਜਾਨ ਜੀਊੜੇ, ਜੀਆਵਣਹਾਰ ਤੂੰਹੀ ਮਿਰਤਕੋਲਿਆਂ ਦਾ।
ਸੱਚੀ ਟੇਕ ਤੂੰ ਹੀ ਹੈਂ ਨਿਟੇਕਿਆਂ ਦੀ, ਤੂੰ ਆਧਾਰ ਆਧਾਰ-ਊਣੋਲਿਆਂ ਦਾ।
ਤੂੰ ਕ੍ਰਿਪਾਲ ਕਿਰਪਣ, ਤੂ ਮਸਕੀਨ ਮਾਲਕ, ਦੀਨ ਦਇਆਲ ਦਾਤਾ ਗ਼ਰੀਬੋਲਿਆਂ ਦਾ।
ਤੂੰ ਹੀ ਭਗਤ ਵੱਛਲ, ਤੂੰ ਹੀ ਪਤਿਤ ਪਾਵਨ, ਬਖ਼ਸ਼ਣਹਾਰ ਅਪ੍ਰਾਧ ਕੋਟੋਲਿਆਂ ਦਾ।੫੧੩।

ਕੋਟ ਖਤੇ ਖਿਨ ਬਖ਼ਸ਼ਿ ਨਿਸਤਾਰ ਲੇਵਹਿ, ਗਤਿ ਉਧਾਰ ਕਰਹਿ ਨਿਗੱਤੋਲਿਆਂ ਦਾ।
ਬੰਦੀ-ਛੋੜ ਤੂੰ, ਨਰਕ ਨਿਵਾਰ ਤੂੰ ਹੀ, ਮੇਟਣਹਾਰ ਤੂੰ ਭਉ ਭਵਜਲੋਲਿਆਂ ਦਾ।
ਟੁੱਟੀ ਗੰਢਣੇਹਾਰ ਸਮਰੱਥ ਸਾਂਈ, ਜੋੜਨਹਾਰ ਜੋੜਾ ਚਿਰ-ਵਿਛੜੋਲਿਆਂ ਦਾ।
ਬਿਰਹੋਂ ਕੁੱਠੜੇ ਚਿਰੀ ਵਿਛੁੰਨੜੇ ਜੋ, ਮੇਲਣਹਾਰ ਤਿਨ੍ਹਾਂ ਬਿਰਹੀਓਲਿਆਂ ਦਾ।੫੧੪।

*ਨਿਮਖ ਭਰ ਵਿਜੋਗ ਦੇ ਕਾਰਨੇ ਬਹੁੜ ਸੰਜੋਗ ਹਸਰਤ ਭਰੀਆਂ ਬ੍ਰਿਹਾ ਵੇਦਨੀ ਅਰਜ਼ੋਈਆਂ*

ਸੋਗ ਮੁੱਠੜੇ ਰੋਗ ਵਿਜੋਗ ਬਿਰਹੀ, ਕਰਿ ਸੰਜੋਗ ਵਿਜੋਗੀਅੜੋਲਿਆਂ ਦਾ।
ਲੰਮੇ ਫੇਰ ਪੈ ਗਏ ਵਿਛੋੜਿਆਂ ਦੇ, ਕਰਿ ਦੇ ਮੇਲ ਵੈਰਾਗੀਅੜੋਲਿਆਂ ਦਾ।
ਝੱਲੇ ਜਾਣ ਨ ਸੱਲ ਜੁਦਾਈਆਂ ਦੇ, ਬੇਗ ਵਸਲ ਕਰਿ ਹਿਜਰ ਕੁਠੋਲਿਆਂ ਦਾ।
ਮਾਰਿ ਹਿਜਰ ਵੈਰਾਗ ਲਾਚਾਰ ਕੀਤੇ, ਕਰਿ ਇਲਾਜ ਹਿਜਰ ਆਜਜ਼ੋਲਿਆਂ ਦਾ।੫੧੫।

ਦਰਦਮੰਦ ਦੁਖਿਆਰ ਬੀਮਾਰ ਆਜਜ਼, ਤੂੰ ਹਬੀਬੁ ਤਬੀਬੁ ਮਰਜ਼ੋਲਿਆਂ ਦਾ।
ਮਰਜ਼ੇ ਇਸ਼ਕ ਦਾ ਇਕ ਦੀਦਾਰ ਦਾਰੂ, ਦਾਰੂ ਹੋਰ ਨਾ ਇਸ਼ਕ ਦਰਦੋਲਿਆਂ ਦਾ।
ਪਾਵੀਂ ਖ਼ੈਰ ਦੀਦਾਰ ਦੀ ਆਸ਼ਕਾਂ ਨੂੰ, ਹੋਰ ਠੌਰੁ ਨਾ ਤੌਰ ਬੌਰੋਲਿਆਂ ਦਾ।
ਬਿਰਹੋਂ ਬਾਂਵਰੇ ਇਸ਼ਕ ਦੀਦਾਰ ਭੌਰੇ, ਔਖਧੁ ਬੱਸ ਇੱਕੋ ਦਰਸ਼ਨੋਲਿਆਂ ਦਾ।੫੧੬।

ਦਰਸ ਬਾਝ ਨ ਚੈਨ ਦਿਨ ਰੈਨ ਆਵੈ, ਠੱਲ੍ਹੇ ਵਹਿਣ ਨ ਨੈਣ ਨੀਰੋਲਿਆਂ ਦਾ।
ਚਲੈ ਨੀਰ ਵਹੈ ਵਹਿ, ਨ ਧੀਰ ਹੀਅਰੇ, ਜੀਅਰਾ ਜਰੇ ਪਿਰੀਆ ਬਿਹੀਣੋਲਿਆਂ ਦਾ।
ਇਕੋ ਲਿੱਲ ਲੱਗੀ, ਇਕੋ ਤਾਂਘ ਲੱਗੀ, ਭੁੱਲਾ ਖ਼ਿਆਲ ਜੰਜਾਲ ਦੁਨੀਓਲਿਆਂ ਦਾ।
ਭਾਵੈ ਕਾਰ ਵਿਹਾਰੁ ਨ ਹੋਰੁ ਕੋਈ, ਝੀਣਾ ਬੈਣੁ ਵੈਰਾਗੁ ਰੁਦਨੋਲਿਆਂ ਦਾ।੫੧੭।

ਅਸਾਂ ਬੈਣੁ ਬੈਰਾਗ ਦਾ ਜੋਗੁ ਝੋਇਆ, ਰੁੰਨਾ ਸਾਰੜਾ ਦਹਿਰੁ ਦੁਖੀਓਲਿਆਂ ਦਾ।
ਦੁਖੀਆਂ ਦਰਦ ਘਣੇ ਬਿਰਹੋਂ ਵੇਦਨਾ ਦੇ, ਤੂੰ ਹੀ ਵੈਦ ਧਣੀ ਵੇਦਨੋਲਿਆਂ ਦਾ।
ਸੱਲ ਸੁੰਧਕਦੇ ਵੇਦਨੀ ਸੀਨਿਆਂ ਦੇ, ਬੇਗ ਮੇਲ ਮਲ੍ਹਮ ਮਿਲਾਪੋਲਿਆਂ ਦਾ।
ਤੁਰਤ ਲੋੜੀਏ ਵਸਲ ਮਿਲਾਪ ਮੇਲਾ, ਹੁਣ ਤਾਂ ਨਾਹਿ ਵੇਲਾ ਬਿਲੰਬੋਲਿਆਂ ਦਾ।੫੧੮।

ਰਾਤੀਂ ਨੀਂਦ ਨਾ ਦਿਨੇ ਆਰਾਮ ਸਾਨੂੰ, ਸਭ ਹਰਾਮ ਅਹਾਰੁ ਭੁਖੋਲਿਆਂ ਦਾ।
ਖਾਣਾ ਪੀਵਣਾ ਸੌਣਾ ਸੁਖਾਂਵਦਾ ਨਾ, ਨਾ ਸੁਖਾਵੇ ਪਹਿਰਨੁ ਬਸਤਰੋਲਿਆਂ ਦਾ।
ਸਾਨੂੰ ਖਾਰ ਦਿੱਸਣ ਭਾਰ ਬਸਤਰਾਂ ਦੇ, ਦਿੱਸੇ ਭਾਰ ਜਾਮਾ ਨਿਜ ਤਨੋਲਿਆਂ ਦਾ।
ਤਨ ਸੀਗਾਰ ਤੰਬੋਲ ਰਸ ਖ਼ਾਮ ਸਾਰੇ, ਬਿਖ ਬਿਸਰਾਮ ਧੌਲਰ ਮੰਦਰੋਲਿਆਂ ਦਾ।੫੧੯।

ਸਾਨੂੰ ਸ੍ਰੀਰ ਸੰਭਾਲ ਦੀ ਸੁਰਤਿ ਭੁੱਲੀ, ਤੀਰ ਵੱਜਿਆ ਪੀਰ ਪਿਰੀਓਲਿਆਂ ਦਾ
ਸੀਨੇ ਛੇਕ ਪਾਵੈ, ਖ਼ਾਲੀ ਨਾਹਿ ਜਾਵੈ, ਬਾਣੁ ਬਾਹਿਆ ਗੁਰੁ ਸੂਰਮੋਲਿਆਂ ਦਾ।
ਤੀਰ ਸਿੰਨ੍ਹਿਆ ਵਿੰਨ੍ਹਿਆ ਮੋਰ ਹਿਰਦਾ, ਰਹਿਆ ਠੌਰ ਪੈਕਾਮ ਪਿਰਮੋਲਿਆਂ ਦਾ।
ਨਹੀਂ ਨਿੱਕਲੇ ਪ੍ਰੇਮ ਪੈਕਾਮੁ ਲੱਗਾ, ਲਾਇਆ ਖ਼ਾਸ ਸੁਜਾਨ ਸਜਨੋਲਿਆਂ ਦਾ।੫੨੦।

ਨਾਭ ਕੌਲ ਗੁਲਜ਼ਰੀ ਦੇ ਵਿਚਿ ਧਸਿਆ, ਸ਼ਬਦ ਬਾਣ ਅਮੋਘ ਸ਼ਿਸਤੋਲਿਆਂ ਦਾ।
ਲੱਗੀ ਪੀਰ ਪ੍ਰਿੰਮੜੀ ਕੌਣੁ ਝੱਲੇ, ਰੜਕੇ ਤੀਰ ਅਧੀਰ ਕਰਕੋਲਿਆਂ ਦਾ।
ਪਈ ਕਰਕ ਕਲੇਜੜੇ ਮਾਂਹਿ ਮੇਰੇ, ਹੇਰੈ ਵੈਦੁ ਰੁਖ਼ ਮਰਜ਼ ਨਬਜ਼ੋਲਿਆਂ ਦਾ।
ਨਬਜ਼ ਨਾੜ ਦੀ ਵੈਦ ਨੂੰ ਜਾਂਚ ਨਾਹੀਂ, ਪਾਰਾ ਕਬਜ਼ ਥਰਮਾਮੀਟਰੋਲਿਆਂ ਦਾ।੫੨੧।

ਸਾਨੂੰ ਪ੍ਰੀਤ ਸੁਜਾਨ ਦਾ ਇਸ਼ਕ ਲੱਗਾ, ਬਰਜਨ ਬਿਰਥੜਾ ਬੈਦ ਅਜਾਨੋਲਿਆਂ ਦਾ।
ਸਾਨੂੰ ਲੱਗੀਆਂ ਦਰਸ ਪਰੇਮ ਸਿੱਕਾਂ, ਸਾਹਿਬ ਤੁਧ ਦੀਦਾਰ ਸਿਕੋਲਿਆਂ ਦਾ।
ਤੂੰ ਹੀ ਲੱਗੀਆਂ ਤੋੜ ਨਿਭਾਉਣਹਾਰਾ, ਬੇੜਾ ਪਾਰੁ ਕਰਿ ਮੰਝਧਾਰੋਲਿਆਂ ਦਾ।
ਮੰਝਧਾਰ ਭੰਵਰਾਂ ਵਿਚਿ ਪਈ ਬੇੜੀ, ਖਾਵੇ ਖ਼ੌਫ਼ ਗਰਦਾਬ ਲਹਿਰੋਲਿਆਂ ਦਾ।੫੨੨।

*ਬਿਨੈ ਤੁਠਣ ਮਿਹਰ ਨਦਰੀ ਸਾਹਿਬ ਦਾ ਮਿਹਰ ਦ੍ਰਿਸ਼ਟੀ ਆਤਮ ਮੁਅਜਜ਼ਾ*

ਲਹਿਰਾਂ ਲੱਖ ਸੈਆਨ ਝੜ ਝੱਖੜਾਂ ਦੇ, ਡੁੱਬਣਿ ਦੇਇ ਨ ਪਿਰੀ ਪ੍ਰੀਤੋਲਿਆਂ ਦਾ।
ਘੁੰਮਣ-ਘੇਰ ਵਿਚੋਂ ਬੇੜੇ ਕਢਿ ਲਏ, ਪਿਰੀ ਮੇਉ ਬੋਹਿਥ ਬੋਹਿਥੋਲਿਆਂ ਦਾ।
ਬਾਂਹ ਦੇਇ ਕੇ ਆਪ ਬਚਾਇ ਲਏ, ਗੁਰੂ ਸ਼ਬਦ ਖੇਵਟ ਖੇਵਟੋਲਿਆਂ ਦਾ।
ਠੰਡਿ ਸ਼ਾਂਤਿ ਪਾਈ ਗੁਰੂ ਪੂਰਿਆਂ ਨੇ, ਦੁਖੁ ਨੱਠਿਆ ਚਿੰਤ-ਭਵਨੋਲਿਆਂ ਦਾ।੫੨੩।

ਅੰਮ੍ਰਿਤ ਲੱਦੀਆਂ ਆਈਆਂ ਅਰਸ਼ ਪੌਣਾਂ, ਕੌਲ ਖਿਲਿਆ ਮੌਲ ਮਨੋਲਿਆਂ ਦਾ।
ਖਿੜੇ ਚਮਨ ਗੁਲਾਬ ਚੰਬੇਲੀਆਂ ਦੇ, ਬਾਗ਼ੁ ਮਹਿਕਿਆ ਮੁਸ਼ਕ ਮਚੋਲਿਆਂ ਦਾ।
ਸਾਰੇ ਖਿੱਲਰੀ ਵਾਸ ਕਸਤੂਰੀਆਂ ਦੀ, ਨਾਫ਼ਾ ਮੁਸ਼ਕਿਆ ਮਰਦ ਮਿਰਗੋਲਿਆਂ ਦਾ।
ਸਚੇ ਨਾਭ ਕਸਤੂਰੀਏ ਮਰਦ ਮੁਸ਼ਕੇ, ਮੁਸ਼ਕ ਮਾਤ ਹੈ ਮਿਰਗ ਨਾਫੋਲਿਆਂ ਦਾ।੫੨੪।

ਨਾਭ ਕੰਵਲ ਦੀ ਲਪਟ ਬਿਸਮਾਦ ਭਿੰਨੀ, ਬਿਸਮਨ ਮੇਦੁ ਹੈ ਅਮੀ ਹੀਅਰੋਲਿਆਂ ਦਾ।
ਹੀਅਰੈ ਅਮੀ ਨਿਧਾਨ ਦੀ ਖਾਨ ਮੁਸ਼ਕੀ, ਬੋਸਤਾਨ ਪ੍ਰਗਟੰਨਾ ਕੁਸਮੋਲਿਆਂ ਦਾ।
ਕੁਸਮਾਂ ਚਾੜ੍ਹਿ ਨਸ਼ੇ ਲੋਟ ਪੋਟ ਕੀਤੇ, ਆਇਆ ਲੋਰੁ ਲਟਕੋਰੁ ਅਰਸ਼ੋਲਿਆਂ ਦਾ।
ਸਾਨੂੰ ਸੁੱਧ ਨ ਬੁਧ ਸਰੀਰ ਕੇਰੀ, ਸਾਰਾ ਦੁੱਖੁ ਨੱਠਾ ਵੇਦਨੋਲਿਆਂ ਦਾ।੫੨੫।

ਲਾਹੇ ਸਗਲ ਵਿਸੂਰੜੇ ਸਤਿਗੁਰੂ ਨੇ, ਕਿਲਵਿਖ ਕੱਟਿਆ ਕੱਟ ਕਟੋਲਿਆਂ ਦਾ।
ਝੋਰੇ ਝੂਰੜੇ ਸਾਰੜੇ ਦੂਰ ਹੋਏ, ਹੌਲ ਹੱਟਿਆ ਹਟਿ ਹਟੋਲਿਆਂ ਦਾ।
ਗਏ ਦੁੰਦ ਕਲੇਸ਼ ਜਨਮਾਂਤਰਾਂ ਦੇ, ਰੋਗ ਘਟਿਆ ਘਟ ਘਟੋਲਿਆਂ ਦਾ।
ਮਿਟੇ ਸੂਲ ਵਿਜੋਗ ਵਿਛੋੜਿਆਂ ਦੇ, ਬੂਝਾ ਪੱਟਿਆ ਪਟਿ ਪਟੋਲਿਆਂ ਦਾ।੫੨੬।

ਘੁੱਟਿ ਘੁੱਟਿ ਵਲਾਈਆਂ ਬਾਹੋੜੀਆਂ, ਰਸੁ ਘੁੱਟਿਆ ਘੁੱਟ ਘੁਟੋਲਿਆਂ ਦਾ।
ਘੱਟਿ ਘਾਟਿ ਤੇ ਜੱਫੀਆਂ ਆਇ ਪਈਆਂ, ਜੁਟੁ ਜੁੱਟਿਆ ਜੁੱਟਿ ਜੁਟੋਲਿਆਂ ਦਾ।
ਆਤਮ-ਭੋਗ ਰਹੱਸ ਸੰਜੋਗ ਹੋਏ, ਲਹਿਰਾ ਲੁੱਟਿਆ ਲੁੱਟ ਲੁਟੋਲਿਆਂ ਦਾ।
ਅਜਰ ਅਮਰ ਪਦਾਰਥੀ ਲੁਟ ਲੁੱਟੀ, ਕੜੁ ਟੁੱਟਿਆ ਟੁੱਟ ਟੁਟੋਲਿਆਂ ਦਾ।੫੨੭।

ਪੰਜੇ ਦੂਤ ਮਹਾਂ ਬਲੀ ਬੰਨ੍ਹ ਲਿਤੇ, ਗੜ੍ਹ ਛੁੱਟਿਆ ਛੁੱਟ ਛੁਟੋਲਿਆਂ ਦਾ।
ਅੰਤਰਿ ਸਹਿਜ ਸੁਤੰਤਰੀ ਰਾਜ ਹੋਇਆ, ਰਾਜੁ ਉੱਠਿਆ ਉੱਠ ਉਠੋਲਿਆਂ ਦਾ।
ਜਾਂਦੂ ਉੱਠ ਜਾਣੇ, ਵੈਰੀ ਉਠਿ ਨੱਠੇ, ਕੁੱਟਣ ਕੁੱਟਿਆ ਕੁੱਟ ਕਟੋਲਿਆਂ ਦਾ।
ਹੋਇਆ ਧਰਮ ਸ੍ਵਰਾਜ ਹਲੇਮੀਆਂ ਦਾ, ਗੜ੍ਹ ਫੁੱਟਿਆ ਫੁੱਟ ਫੁਟੋਲਿਆ ਦਾ।੫੨੮।

ਫੁੱਟੇ ਬੁਕਲਾਂ ਵਿਚਿ ਗਿਆਨ ਲੱਭੂ, ਗਿਆਨ ਗੁਰੂ ਚਾਨਣ ਚਰਾਗ਼ੋਲਿਆਂ ਦਾ।
ਜਗੇ ਜੋਤਿ ਚਰਾਗ਼ ਘਟਿ ਚਾਨਣਾਂ ਦੇ, ਨੱਠਾ ਨ੍ਹੇਰੁ ਅਗਿਆਨੁ ਤਿਮਰੋਲਿਆਂ ਦਾ।
ਤਿਮਰ ਦੂਰ ਹੋਏ ਦੂਈ ਦੂਰੀਆਂ ਦੇ, ਡਿੱਠਾ ਨੂਰ ਜ਼ਾਹਰ ਜ਼ਹੂਰੋਲਿਆਂ ਦਾ।
ਪੁਰ-ਜ਼ਹੂਰ ਪੁਰ-ਨੂਰ ਹਜ਼ੂਰ ਦਰਸ਼ਨ, ਘਰੁ ਭਰਪੂਰ ਹਾਜ਼ਰ ਹਜ਼ਰੋਲਿਆਂ ਦਾ।੫੨੯।

ਅਨਦਿਨ ਨੂਰ ਜ਼ਹੂਰ ਹਜ਼ੂਰੀਆਂ ਦੇ, ਦਰਸ਼ਨ ਨਿੱਤ ਹਜ਼ੂਰ ਸਾਹਿਬੋਲਿਆਂ ਦਾ।
ਸ੍ਰੀ ਹਜ਼ੂਰ ਸਾਹਿਬ ਦੇ ਦੀਦਾਰ ਨਿਸਦਿਨ, ਅੱਤ ਵਡ ਭਾਗ ਹਜ਼ੂਰ ਰਹੋਲਿਆਂ ਦਾ।
ਰਹਿਣ ਹਜ਼ੂਰ ਹਜ਼ੂਰੀਏ ਸਿੰਘ ਸੋਈ, ਚਮਕੇ ਨੂਰ ਸੁੱਚੇ ਭਾਂਡਝੋਲਿਆਂ ਦਾ।
ਸੁਚੇ ਭਾਂਡੜੇ ਨੂਰ ਦੁਧੂਰ ਧੋਤੇ, ਦਰਸ਼ਨੁ ਪਾਕੁ ਹੈ ਦੁੱਧ ਧੁਤੋਲਿਆਂ ਦਾ।੫੩੦।

ਪੂਰੇ ਭਾਂਡੜੇ ਪੂਰੇ ਨੇ ਆਪਿ ਪੂਰੇ, ਊਰਾ ਕਿਛੁ ਨ ਪੂਰ ਪੂਰੋਲਿਆਂ ਦਾ।
ਪੂਰਨ ਡੋਲਤਾ ਨਾਂਹਿ ਕਦੰਤ ਭਾਂਡਾ, ਤਿਥੇ ਭਰਮ ਨ ਡੋਲ ਡਕੋਲਿਆਂ ਦਾ।
ਭਾਂਡਾ ਭਰਮ ਵਾਲਾ ਤਿਨ੍ਹਾਂ ਭੰਨ ਦਿੱਤਾ, ਲੱਗਾ ਰੰਗੁ ਸਾਖਿਆਤ ਦਰਸੋਲਿਆਂ ਦਾ।
ਆਂਡਾ ਭਰਮ ਦਾ ਭਾਂਡੜਾ ਫੁੱਟ ਗਇਆ, ਭਇਆ ਮਨਹਿ ਪਰਗਾਸ ਪਿਰੀਓਲਿਆਂ ਦਾ।੫੩੧।

ਬੇੜੀ ਬੰਧਨਾਂ ਦੀ ਗੁਰੂ ਕਟਿ ਦਿਤੀ, ਕਰ ਕੇ ਬੰਦ ਖਲਾਸ ਬੰਦੋਲਿਆਂ ਦਾ।
ਤਾਉ ਬੁਝ ਗਇਆ ਤਪਤ ਕੜਾਹਿਆਂ ਦਾ, ਵਿਗਸਿਆ ਨਾਮੁ ਸੀਤਲ ਗੁਰ ਸੰਤੋਲਿਆਂ ਦਾ।
ਭਾਰਾ ਚੁੱਕ ਗਇਆ ਕ੍ਰਿਤ ਕਰਮ ਵਾਲਾ, ਪਾਇਆ ਪਦੁ ਨਿਹਕਰਮ ਕਰਮੋਲਿਆਂ ਦਾ।
ਗੁਰ ਕੈ ਬਾਣਿ ਬੱਜਰ ਕੱਲਿ ਛੇਦ ਸਿੱਟੀ, ਪਦੁ ਪਰਗਾਸਿਆ ਉਨਮਨ ਸੁੰਨੋਲਿਆਂ ਦਾ।੫੩੨।

ਚੂਕਾ ਸ਼ਕਤਿ ਅੰਧੇਰ ਭਰਮ ਜੇਵੜੀ ਦਾ, ਨਿਹਚਲ ਵਾਸੁ ਸ਼ਿਵ ਘਰਿ ਗੁਰ-ਸੁਰਤੋਲਿਆਂ ਦਾ।
ਸੁੰਨ ਮੰਡਲੀ ਜੋਤਿ ਵਿਗਾਸੁ ਹੋਇਆ, ਸੁਰਤਿ ਧਨਖੁ ਸਰੁ ਸ਼ਬਦ ਚੜ੍ਹੋਲਿਆਂ ਦਾ।
ਉਲਟਤ ਪਵਨ ਚੱਕ੍ਰ ਖੱਟ ਭੇਦ ਸਿੱਟੇ, ਰਸ ਅਨੁਰਾਗੁ ਥਿਰ ਜੋਤਿ ਮਗਨੋਲਿਆਂ ਦਾ।
ਜੈਸਾ ਦੀਆ ਪਲੀਤੜਾ ਝਲਕ ਤੈਸੀ, ਜਸ ਸਸਿ ਕਿਰਣ ਤਸ ਰਸ ਸੰਪਟੋਲਿਆਂ ਦਾ।੫੩੩।

ਮਿਹਰਵਾਨ ਸਮਰੱਥ ਨੇ ਦਇਆ ਧਾਰੀ, ਖਹਿੜਾ ਛੁੱਟਿਆ ਬਿਲਬਿਲਾਪੋਲਿਆਂ ਦਾ।
ਗੁਰ ਗਰੀਬ ਨਿਵਾਜ ਨੇ ਕੀਨ ਰੱਛਾ, ਆਵਾ ਊਤਿਆ ਦੂਤ ਦੁਸ਼ਟੋਲਿਆਂ ਦਾ।
ਸਾਕਤ ਦੁਸ਼ਟ ਨਿੰਦਕ ਸਭਿ ਬਿਦਾਰ ਘੱਤੇ, ਝੇੜਾ ਮੁਕਿਆ ਸਭਿ ਸੰਕਟੋਲਿਆਂ ਦਾ।
ਕਸ਼ਟ ਦੇਣਹਾਰੇ ਮੁੱਕ ਚੁੱਕ ਗਏ, ਸਾਹੁ ਸੁੱਕਿਆ ਬਿਕਟ ਕਸ਼ਟੋਲਿਆਂ ਦਾ।੫੩੪।

ਆਵਾ ਗਉਣ ਵਾਲੇ ਮਿਟੇ ਸਗਲ ਸੰਸੇ, ਗੇੜਾ ਚੁੱਕਿਆ ਜਨਮ ਮਰਨੋਲਿਆਂ ਦਾ।
ਚਾੜ੍ਹ ਲਏ ਭੈ ਸਾਗਰੋਂ ਕੰਢਿਆਂ ਤੇ, ਸਤਿਗੁਰਿ ਕੀਤੜਾ ਧਰਮੁ ਧਰਮੋਲਿਆਂ ਦਾ।
ਮਿਲਿਆ ਵਾਸੁ ਸੱਚ ਥਾਨੁ ਸੱਚ ਬੈਠਕਾਂ ਤੇ, ਸੱਚਾ ਸੁਆਉ ਬਣਾਉ ਬਣੋਲਿਆਂ ਦਾ।
ਸੱਚ ਪੂੰਜੀਆਂ ਤੇ ਸੱਚ ਵਖਰਾਂ ਦਾ, ਡਿੱਠਾ ਖੋਲ੍ਹ ਖਜ਼ਾਨਾ ਨਿਧੋਲਿਆਂ ਦਾ।੫੩੫।

ਖਾਣਾ ਖਰਚਣਾ ਰਲਿ ਮਿਲਿ ਭਾਈਆਂ ਨੇ, ਨ ਨਿਖੁੱਟਸੀ ਵਰੁ ਬਰਕਤੋਲਿਆਂ ਦਾ।
ਧੁਰਿ ਬਖ਼ਸ਼ੀਸ਼ ਦੀਆਂ ਦਾਤਾਂ ਬਰਕਤਾਂ ਏਹ, ਵਾਧਾ ਵਧੇ ਵਧਾਉ ਵਧੋਲਿਆਂ ਦਾ।
ਦਾਤਾਂ ਦੂਣ ਸਵਾਈਆਂ ਤੋਟ ਨਾਹੀਂ, ਹੈ ਅਤੁਟ ਭੰਡਾਰ ਦਾਤੋਲਿਆਂ ਦਾ।
ਪੂਰੀ ਦਾਤ ਖਸਮ ਦੀ ਘਟੇ ਨਾਹੀਂ, ਪੂਰਾ ਬੋਲੁ ਖਸਮਾਨ ਖਸਮੋਲਿਆਂ ਦਾ।੫੩੬।

ਹਰੀ ਜਨਾਂ ਦਾ ਸਫਲ ਪਰਸੁਆਰਥੀ ਜੀਵਨ

ਪੂਰੇ ਉੱਤਰੇ, ਨਿਕਲੇ ਨਾਂਹਿ ਕੱਸੇ, ਪੂਰਾ ਤੋਲ ਤਰਾਜੜੂ ਤੋਲਿਆਂ ਦਾ।
ਧਨ ਪੱਲੜੇ ਨਾਮੁ, ਧਨਵੰਤ ਸੇਈ, ਧੰਨੁ ਜਨਮ ਹੈ ਭਾਗਠੜੋਲਿਆਂ ਦਾ।
ਧੰਨ ਭਾਗਠੜੇ ਸੰਤ ਭਗਤ ਜਨਾਂ, ਜੀਵਣੁ ਸਫਲ ਸਫਲ-ਯਾਤ੍ਰੋਲਿਆਂ ਦਾ।
ਜਗਤਿ ਆਏ ਨਮਿਤ ਪਰਸੁਆਰਥਾਂ ਦੇ, ਸਫਲ ਆਗਮਨ ਪਰਸੁਆਰਥੋਲਿਆਂ ਦਾ।੫੩੭।

*ਤੱਤ ਉਪਕਾਰੀ ਸਤਿਗੁਰਾਂ ਦਾ ਤੱਤ ਉਪਕਾਰ*

ਜਨਮੁ ਮਰਨੁ ਹਰਿ ਜਨ ਦੋਹੂ ਮਾਂਹਿ ਨਾਂਹੀ, ਤਤੁ ਅਵਤਾਰੁ ਹੈ ਗੁਰ ਹਰਜਨੋਲਿਆਂ ਦਾ।
ਧੁਰੋਂ ਅਵਤਰੇ ਖ਼ਾਸ ਉਪਕਾਰ ਖ਼ਾਤਰ, ਕੀਤਾ ਪਾਲਨਾ ਖ਼ਾਸ ਹੁਕਮੋਲਿਆਂ ਦਾ।
ਹੁਕਮੁ ਖ਼ਾਸ ਦਰਬਾਰ ਕਰਤਾਰ ਸੰਦਾ, ਖ਼ਾਸ ਉਧਾਰ ਕਰਨਾ ਪ੍ਰਾਨੀੜੋਲਿਆਂ ਦਾ।
ਸਾਰੀ ਸ੍ਰਿਸ਼ਟ ਨੂੰ ਤਾਰਨਾ ਚਾੜ੍ਹ ਬੇੜੇ, ਚੱਪਾ ਲਾਇ ਕੇ ਖ਼ਾਸ ਚਪੋਲਿਆਂ ਦਾ।੫੩੮।

ਖ਼ਾਸੁ ਉਧਾਰੁ ਉਪਕਾਰ ਹੈ ਸਤਿਗੁਰਾਂ ਦਾ, ਖ਼ਾਸੁ ਅਵਤਾਰੁ ਉਧਾਰੁ ਕਰੋਲਿਆਂ ਦਾ।
ਜੀਆ ਦਾਨੁ ਦੇ ਜਗਤ ਉਧਾਰ ਕਰਨਾ, ਹੈ ਉਪਕਾਰ ਕਰਤਾਰ-ਪਠੋਲਿਆਂ ਦਾ।
ਭਗਤੀ ਲਾਇ, ਮਿਲਾਇ ਕਰਤਾਰ ਸੰਗੇ, ਲੇਖੁ ਮੇਟਣਾ ਜਨਮ ਮਰਨੋਲਿਆਂ ਦਾ।
ਏਹ ਉਧਾਰੁ ਉਪਕਾਰ ਅਲੌਕਕੀ ਹੈ, ਤੱਤ ਉਪਕਾਰ ਗੁਰ ਤੱਤ-ਸਤੋਲਿਆਂ ਦਾ।੫੩੯।

*ਤੱਤ ਪ੍ਰਮਾਰਥੀ ਗੁਰਮਤਿ ਉਪਕਾਰ ਦੀ ਵਿਲੱਖਣਤਾ*

ਗੁਰੂ ਮਤਿ ਸੁਧਾਰੁ ਵਿਲੱਖਣਾ ਹੈ, ਏਹੋ ਵਾਧੜਾ ਗੁਰੂ ਘਰੋਲਿਆਂ ਦਾ।
ਏਸ ਉਪਕਾਰ ਦੀ ਹੋਰ ਨਜ਼ੀਰ ਨਾਹੀਂ, ਡੂੰਘੁ ਥਾਹੁ ਲਇਆ ਮਤ ਮਤੋਲਿਆਂ ਦਾ।
ਡਿੱਠੇ ਠੋਕ ਵਜਾਇ ਕੇ ਮੱਤ ਸਾਰੇ, ਲੱਭੇ ਮੁਸ਼ਕ ਨ ਤੱਤ ਵਖੋਲਿਆਂ ਦਾ।
ਗੁਣਾ ਤੱਤੁ ਤੁਰੀਆ-ਗੁਣੀ ਅੰਸ ਵਾਲਾ, ਹੈ ਉਪਕਾਰ ਗੁਣੀ ਗਹੀਰੋਲਿਆਂ ਦਾ।੫੪੦।

ਗੁਰੂ ਗੁਣੀ ਗਹੀਰ ਅਵਤਾਰ ਪੂਰੇ, ਪੂਰਾ ਪੂਰਨਾ ਪਰਉਪਕਾਰੋਲਿਆਂ ਦਾ।
ਜੋੜ ਦੇਵਣਾ ਨਾਲਿ ਪਰਮਾਤਮਾ ਦੇ, ਆਤਮ ਦਾਨ ਦੇ ਖ਼ਾਸ ਸ਼ਕਤੋਲਿਆਂ ਦਾ।
ਖ਼ਾਸ ਕੰਮੁ ਏਹ ਗੁਰ ਕਲਾਧਾਰੀਆਂ ਦਾ, ਏਥੇ ਗੰਮ ਨਾ ਹੋਰ ਅਵਤਰੋਲਿਆਂ ਦਾ।
ਉੱਚ ਤੱਤ ਪਰਮਾਰਥੀ ਸੱਚ ਵਾਲਾ, ਹੈ ਉਪਕਾਰ ਗੁਰਮਤਿ ਮੰਤ੍ਰੋਲਿਆਂ ਦਾ।੫੪੧।

*ਆਨਮਤ ਮਤਾਂਤ੍ਰਾਂ ਦਾ ਲੋਕਾਚਾਰ ਖਲਜਗਣੀ ਪ੍ਰਚਾਰ*

ਲੋਕਾਚਾਰ ਸੁਧਾਰ ਅਨਮਤੀਆਂ ਦੇ, ਹੈ ਖਲਜਗਣ ਗੀਫ਼ਾਰਮਰ ਟੋਲਿਆਂ ਦਾ।
ਖੰਦੇ ਰਲ ਗਇਆ ਬੇਦਾ-ਚਾਰ ਵਾਲਾ, ਭੇਡਾ-ਚਾਰ ਸੁਧਾਰ ਭੇਡੋਲਿਆਂ ਦਾ।
ਘਰਿ ਘਰਿ ਨਵੇਂ ਗੀਫ਼ਾਰਮਰ ਨਿਤ ਬਣਦੇ, ਸਰੇ ਕਾਜ ਨਾਹੀਂ ਕਰਤਬੋਲਿਆਂ ਦਾ।
ਤੱਤ ਕਰਤਬੀ ਉੱਚ ਪਰਮਾਰਥਾਂ ਦਾ, ਨਾ ਸੁਧਾਰ ਹੈ ਗੀਫ਼ਾਰਮੋਲਿਆਂ ਦਾ।੫੪੨।

ਰਹਿਆ ਸੱਚੁ ਕਿਨਾਰੇ ਪਰਚਾਰਕਾਂ ਤੋਂ, ਛਿੜਿਆ ਕੱਚ ਪਰਚਾਰ ਕਚੋਲਿਆਂ ਦਾ।
ਉਚ ਮਨਤਵੀ ਸਾਰ ਪਰਚਾਰ ਵਾਲਾ, ਘੁੱਥਾ ਅਸਲ ਆਦਰਸ਼ ਸਚੋਲਿਆਂ ਦਾ।
ਸਾਰੁ ਸੱਚ ਦੀ ਖ਼ਬਰ ਨ ਸਾਰ ਕਿਸੇ, ਫੋਕਾ ਸਚ ਹੋਕਾ ਕੁਫ਼ਰ ਟੋਲਿਆਂ ਦਾ।
ਸਭੇ ਸੱਚ ਦੀਆਂ ਡੀਂਗਾਂ ਮਾਰਿ ਟੱਪਣ, ਕੂੜਾ ਟੱਪਣਾ ਡੀਂਗ ਡੰਗੋਲਿਆਂ ਦਾ।੫੪੩।

ਉਨ੍ਹਾਂ ਸੱਚ ਦਾ ਮੁਸ਼ਕ ਨਾ ਰੰਚ ਮਿਲਿਆ, ਵਾਧੂ ਬਫਣੁ ਬਫਾਉ ਬਫੋਲਿਆਂ ਦਾ।
ਜਿੰਨੇ ਮੱਤ ਟੋਲੇ, ਸਚੋਂ ਸਭਿ ਪੋਲੇ, ਸਚੋਂ ਸੱਖਣਾ ਮੱਤੁ ਸਭੋਲਿਆਂ ਦਾ।
ਤੱਤੁ ਸੱਚੁ ਦਾ ਮਰ ਗਇਆ ਮੱਚੁ ਮੂਲੋਂ, ਮਰਿਆ ਮੱਚ ਭੀ ਸੱਚੁ ਕੂਕੋਲਿਆਂ ਦਾ।
ਸਭੋ ਕੋਇ ਵਖੋ ਵਖ ਸੱਚ ਕੂਕੇ, ਕੂਕਣ ਬਾਦ ਸਚੋਂ ਸੱਖਣੋਲਿਆਂ ਦਾ।੫੪੪।

ਨਵੇਂ ਨਵੇਂ ਖੜੇ ਹੋਏ ਮੱਤ ਜੋਈ, ਤਿਨ੍ਹਾਂ ਰਾਹੁ ਫੜਿਆ ਨਵ ਢੰਗੋਲਿਆਂ ਦਾ।
ਤਿਨ੍ਹਾਂ ਪਾਹੁ ਚੜ੍ਹਿਆ ਨਵੇਂ ਢੰਗ ਵਾਲਾ, ਸਿਵਲੀਜ਼ੇਸ਼ਨੀ ਸਾਇੰਸ ਮਤੋਲਿਆਂ ਦਾ।
ਸਾਇੰਸ ਵਿਦਿਆ ਮਾਇਕ ਪਦਾਰਥਾਂ ਦੀ, ਤਿੱਥੇ ਮੁਸ਼ਕ ਨ ਤੱਤ ਵਥੋਲਿਆਂ ਦਾ।
ਵਧੀ ਹੰਗਤਾ ਚਤਰੁਤਾ ਚਪਲਤਾਈ, ਹੋਇਆ ਹਾਲ ਇਹ ਸਾਇੰਸ-ਪੜ੍ਹੋਲਿਆਂ ਦਾ।੫੪੫।

*ਗੁਰਮਤਿ ਵਿਦਿਆ ਬਿਹੂਣ ਸਭ ਵਿਦਿਆ ਅਵਿਦਿਆ ਹੈ*

ਸਾਇੰਸਦਾਨ ਸਭ ਨਾਸਤਕ ਹੋਇ ਬੈਠੇ, ਟਾਵਾਂ ਬੂਟ ਕੋ ਕੋ ਆਸਤਕੋਲਿਆਂ ਦਾ।
ਮੁਨਕਰ ਹੋਇ ਬੈਠੇ ਰੱਬ ਮੰਨਣੇ ਤੋਂ, ਦਾਅਵਾ ਬੰਨ੍ਹਦੇ ਸੱਚ ਗਿਆਨੋਲਿਆਂ ਦਾ।
ਤਿਮਰ ਗਿਆਨ ਦਾ ਨਾਉਂ ਗਿਆਨ ਧਰਿਆ, ਚਪਲ ਗਿਆਨ ਹੈ ਗਿਆਨ ਅੰਧੋਲਿਆਂ ਦਾ।
ਗਿਆਨੋਂ ਅੰਧਲੇ ਸੱਚ ਦੀ ਧੰਧ ਪਿੱਟਣ, ਧੂੰਆਂਧਾਰ ਗਿਆਨ ਧੁੰਧੋਲਿਆਂ ਦਾ।੫੪੬।

ਧੁੰਦ ਗਿਆਨ ਨੂੰ ਤੱਤ ਗਯਾਨ ਆਖਣਿ, ਫਿਰਿਆ ਮਗਜ਼ ਅਗਿਆਨ ਗੰਧਲੋਲਿਆਂ ਦਾ।
ਗੰਧਲ ਵਿਦਿਆ ਦੇ ਗੱਡੇ ਲਦਿ ਲਏ, ਲੇਖੇ ਕਾਜ ਨਾ ਝਾਖ ਝਖੋਲਿਆਂ ਦਾ।
ਘੋਖਿ ਘੋਖਿ ਵਿਦਿਆ ਐਵੇਂ ਝਖਿ ਮਾਰੀ, ਲੱਦੂ ਲੱਦਿਆ ਭਾਰੁ ਗਧੋਲਿਆਂ ਦਾ।
ਲੱਦਿ ਲੱਦਿ ਵਿਦਿਆ ਪਿਛੋਂ ਲਿੱਦ ਕੀਤੀ, ਗਧਾ ਗਿਆਨ ਹੈ ਰੂੜ ਵਿਦਿਓਲਿਆਂ ਦਾ।੫੪੭।

ਰੁਲਦੀ ਰੂੜੀਆਂ ਤੇ ਡਿੱਠੀ ਕੂੜ ਵਿਦਯਾ, ਰੁਲਦ ਗਿਆਨ ਹੈ ਰੂੜਿ ਰੁਲਦੋਲਿਆਂ ਦਾ।
ਲੱਝਾ ਸੱਚੁ ਨਾ ਢੋਰ ਦੇ ਢੋਰ ਰਹਿ ਗਏ, ਬਲਦ ਗਿਆਨੁ ਬਹੁ ਪੜ੍ਹਤ ਪੜ੍ਹੋਲਿਆਂ ਦਾ।
ਮਾਣਸ ਚੰਮ ਪਲੇਟੜੇ ਬਾਹਰੋਂ ਓਹ, ਅੰਦਰੁ ਕਾਲੜਾ ਢੋਰ ਪਸੂਓਲਿਆਂ ਦਾ।
ਪੜ੍ਹਿ ਪੜ੍ਹਿ ਵਿਦਿਆ ਸਾਇੰਸ ਹੋ ਬਹੇ ਚਾਤਰ, ਅੰਧਘੋਰ ਅੰਦਰੁ ਢੋਰ ਖੋਲਿਆਂ ਦਾ।੫੪੮।

ਜੇਤੇ ਪੜ੍ਹੇ ਤੇਤੇ ਕੜ੍ਹੇ ਸੜੇ ਹਉਮੈ, ਪੜ੍ਹਿਆ ਪੂਰ ਸਾਰਾ ਡਵ-ਦਧੋਲਿਆਂ ਦਾ।
ਦਾਵਾ ਅਗਨਿ ਵਣ ਤ੍ਰਿਣ ਸਭ ਜਾਰ ਸਿੱਟੇ, ਦੱਧਾ ਬੜਵਾਨਲਿ ਥਲ ਜਲੋਲਿਆਂ ਦਾ।
ਜੰਗਲ ਝੱਲ ਡੂੰਗਰ ਥਲ ਵਰਾਨ ਹੋਏ, ਬਨ ਉਦਿਆਨ ਦੱਧਾ ਝਲਨੋਲੋਲਿਆਂ ਦਾ।
ਹਉਮੈ ਨੱਲ ਦਾ ਝੱਲੁ ਅਕਲ ਸਾੜੇ, ਅਕਲ ਮੱਦੂ ਫਾਦਲ ਹੈਂਕੜੋਲਿਆਂ ਦਾ।੫੪੯।

ਝੱਲੇ ਹੋਏ ਪੜ੍ਹੱਲ ਪੜ੍ਹਾਈਆਂ ਦੇ, ਭੈੜਾ ਝੱਲੁ ਵਿਦਿਅੱਲ ਸੜੋਲਿਆਂ ਦਾ।
ਤੱਤੀ ਤੋਇ ਨਾ ਪਲਵੇ ਜਲ ਟੁੱਭੇ, ਝੁਰਨਾ ਝੂਰਨਾ ਡੋਹਾਗਣੋਲਿਆਂ ਦਾ।
ਹੋਏ ਰੱਬ-ਡੁਹਾਗਣੇ ਵਿਦਿਆ ਅਕਲੀ, ਝੁਰਿ ਵਿਸੂਰਨਾ ਰੱਬ ਵੰਜੋਲਿਆਂ ਦਾ।
ਵਾਂਜੇ ਰੱਬ ਰਹੀਮ ਦੀ ਰਹਿਮਤਾਂ ਤੋਂ, ਹੋਸੀ ਹਾਲ ਕੀ ਤਿਨ ਬਪੁੜੋਲਿਆਂ ਦਾ।੫੫੦।

*ਧਰਮ ਬਿਹੂਨ ਇਖ਼ਲਾਕ ਫੋਕਟ*

ਛੁੱਟੇ ਬਪੁੜੇ ਤਿਲ ਬੂਆੜ ਸੁੰਞੇ, ਸੁੰਞਾ ਖੇਤ ਨਾਹੋਂ ਛੁਟੜੋਲਿਆਂ ਦਾ।
ਫਲੀਅਨ ਫੁਲੀਅਨ ਚਾਰ ਦਿਹਾੜ ਜੁਲੀਅਨ, ਭੀ ਤਨੁ ਕਾਲੜਾ ਕੁਸੰਭੜੋਲਿਆਂ ਦਾ।
ਬਾਹਰੋਂ ਚੋਪੜੇ ਅੰਦਰੋਂ ਸੁਆਹ ਉੱਡੇ, ਚੰਚਲ ਚੀਤ ਬਿਹਾਲ ਚਤਰੋਲਿਆਂ ਦਾ।
ਭੀਤਰ ਭਰੀ ਭੰਗਾਰ ਚਿਤ ਚੰਚਲਾਂ ਦੇ, ਬਾਹਰੋਂ ਖੰਡ ਲਿਵਾੜੁ ਖੁਲਕੋਲਿਆਂ ਦਾ।੫੫੧।

ਖ਼ੁਲਕ ਨੇਕ ਇਖ਼ਲਾਕ ਦੀ ਟਾਹਰ ਮਾਰਨਿ, ਧਰਮਹੀਨ ਇਖ਼ਲਾਕ ਫਿਕੋਲਿਆਂ ਦਾ।
ਧਰਮੁ ਪੰਖ ਲਗਾਇ ਕੈ ਉੱਡਿ ਗਇਆ, ਪਇਆ ਕਾਲੁ ਪੁੰਨਿਓਂ ਚੰਦ੍ਰਮੋਲਿਆਂ ਦਾ।
ਕਾਲੀ ਕੂੜ ਅਮਾਵਸੀ ਰਾਤ ਪੈ ਗਈ, ਛਿਪਿਆ ਚੰਦ੍ਰਮਾ ਸਚ ਪੁੰਨਿਓਲਿਆਂ ਦਾ।
ਵਗੀ ਵਾਉ ਇਕੋ ਮੱਤ ਮਤਾਂਤਰਾਂ ਨੂੰ, ਝੋਲਾ ਮਾਰ ਗਇਆ ਨਵਲ ਝੋਲਿਆਂ ਦਾ।੫੫੨।

ਤਿਮਰ ਰੌਸ਼ਨੀ ਦਾ ਜਾਲ ਪਸਰ ਰਹਿਆ, ਕਿਤੇ ਦਿਸੇ ਨ ਤੱਤ ਰੁਸ਼ਨੋਲਿਆਂ ਦਾ।
ਨਵੀਂ ਰੌਸ਼ਨੀ ਆਖਦੇ ਤਿਮਰ ਤਾਈਂ, ਰੌਲਾ ਪੈ ਗਇਆ ਰੋਲ ਘਚੋਲਿਆਂ ਦਾ।
ਸੱਚਾ ਤੱਤ ਉਜਾਲੜਾ ਕਿਵੇਂ ਹੋਏ, ਬਾਕੱਾ ਵੱਗ ਗਇਆ ਪੱਛਮੋਲਿਆਂ ਦਾ।
ਸਾਰੇ ਪੁਆਰੜੇ ਪੱਛਮੀ ਵਿਦਿਆ ਦੇ, ਜਿਨਿ ਪਸਾਰਿਆ ਜਾਲੁ ਤਿਮਰੋਲਿਆਂ ਦਾ।੫੫੩।

ਤਿਮਰ ਅਨ੍ਹੇਰ ਪਿੱਛੇ ਭੰਨੀ ਖ਼ਲਕ ਸਾਰੀ, ਪਸਰ ਰਹਿਆ ਪਸਾਰਾ ਪਸਰੋਲਿਆਂ ਦਾ।
ਅੱਖ ਉੱਘੜੇ ਨਾਹਿ ਅਨ੍ਹੇਰਿਆਂ ਤੇ, ਕਿਵੂੰ ਪਏ ਝਲਕਾਰਾ ਝਲਕੋਲਿਆਂ ਦਾ।
ਗੁਰੂ ਮਿਹਰ ਕਰੇ ਸਾਰੀ ਸ੍ਰਿਸ਼ਟ ਉਤੇ, ਹੋਵੇ ਤੱਤ ਪਰਚਾਰ ਤਤੋਲਿਆਂ ਦਾ।
ਫਿਰੇ ਨਾਮੁ ਚੱਕਰੁ ਸਾਰੀ ਸ੍ਰਿਸ਼ਟ ਉਪਰ, ਪਵੇ ਸੌਝਲਾ ਤੱਤ ਵਥੋਲਿਆਂ ਦਾ।੫੫੪।

*ਗੁਰਮਤਿ ਨਾਮ ਹੀ ਤੱਤ ਸਤੁ 'ਸੱਚ' ਵੱਥ ਹੈ;*

ਤੱਤ ਅਧਿਆਤਮੀ ਤੱਤ ਆਦਰਸ਼ ਦਰਸ਼ੀ, ਸਤਿਨਾਮੁ ਹੈ ਤੱਤ ਤਤੋਲਿਆਂ ਦਾ।
ਸਤਿਨਾਮੁ ਤੱਤੋ ਤੱਤ ਵੱਥੁ ਸੱਚੀ, ਸੱਚਾ ਸਉਦੜਾ ਸਚੁ ਵਣਜੋਲਿਆਂ ਦਾ।
ਏਦੂੰ ਪ੍ਰੰਦ ਹੈ ਸੱਚੁ ਨਾ ਹੋਗ ਹੋਸੀ, ਨਾਮੁ ਸਚੁ ਹੈ ਆਦਿ ਧੁਰੋਲਿਆਂ ਦਾ।
ਆਦਿ ਸਚੁ ਜੁਗਾਦਿ ਭੀ ਸਚੁ ਏਹੀ, ਨਾਮ ਸੱਚੁ ਹੈ ਧੁਰ ਜੁਗਜੁਗੋਲਿਆਂ ਦਾ।੫੫੫।

*ਨਾਮ ਬਿਨਾਂ ਹੋਰ ਕੋਈ ਵਥ ਪਦਾਰਥ ਸੱਚ ਨਹੀਂ;*

ਮਾਨਸ ਜਨਮ ਸੁਜਨਮ ਦਾ ਨਾਮੁ ਲਾਹਾ, ਨਾਮੁ ਇਸ਼ਟ ਜਗ ਜਨਮ ਯਾਤ੍ਰੋਲਿਆਂ ਦਾ।
ਨਾਮ ਸਫਲ ਫਲ ਜਗ ਸਫਲ ਯਾਤਰਾ ਦਾ, ਨਿਰਮਲ ਕਰਮੁ ਏਹੁ ਸਰਬ ਕਰਮੋਲਿਆਂ ਦਾ।
ਨਾਮੁ ਪੂਜ ਸਰਬੋਤਮੋ ਸ੍ਰੇਸ਼ਟ ਪੂਜਾ, ਨਾਮੁ ਧਰਮੁ ਸਿਰੁ ਸਰਬ ਧਰਮੋਲਿਆਂ ਦਾ।
ਨਾਮੁ ਸੱਤਿ ਪਦਾਰਥਾਂ ਸਿਰ ਪਦਾਰਥ, ਸ੍ਰੇਸ਼ਟ ਪੰਥ ਸਿਰਤਾਜ ਪੰਥੋਲਿਆਂ ਦਾ।੫੫੬।

*ਨਾਮ ਦੀ ਮਹਿਮਾ ਮਹੱਤਤਾ*

ਨਾਮੁ ਉੱਚ ਕਿਰਿਆ, ਨਾਮੁ ਸੱਚ ਸੰਜਮ, ਨਾਮੁ ਸੱਚ ਮੰਤ੍ਰ ਮੰਤ੍ਰੋਲਿਆਂ ਦਾ।
ਨਾਮੁ ਸੱਚ ਵਿਦਿਆ, ਨਾਮੁ ਸੱਚ ਸਾਇੰਸ, ਨਾਮੁ ਸੱਚ ਨਾਲਜ ਨਾਲਜੋਲਿਆਂ ਦਾ।
'ਥੀਊਰੀ' 'ਆਈਡੀਅਲ' ਨਾਮੁ ਹੈ ਸੱਚ 'ਮੋਟਿਵ' ਨਾਮ ਫ਼ਲਸਫ਼ਾ ਸਿਰ ਫ਼ਲਸਫ਼ੋਲਿਆਂ ਦਾ।
ਨਾਮੁ ਅਕਲ ਸੱਚੀ, ਨਾਮੁ ਸਚ ਲਾਜਿਕ, ਨਾਮੁ ਸਚੁ ਨੁਕਤਾ ਨੁਕਤੜੋਲਿਆਂ ਦਾ।੫੫੭।

ਨਾਮੁ 'ਡਵਿਨਿਟੀ' ਨਾਮੁ 'ਡੀਵਾਈਨ ਵਿਜ਼ਡਮ', ਨਾਮੁ ਗਿਆਨ ਵਿਗਿਆਨ ਗਿਆਨੋਲਿਆਂ ਦਾ।
ਨਾਮੁ ਬੁੱਧਿ ਸਬੁੱਧਿ ਵੀਚਾਰ ਸੱਚੀ, ਨਾਮੁ ਸੁੱਧ ਬਿਬੇਕ ਬਿਬਕੋਲਿਆਂ ਦਾ।
ਨਾਮੁ ਸੱਚਿ ਪੂਜਾ, ਨਾਮੁ ਸੱਚਿ ਅਰਚਾ, ਸੱਚਾ ਬਰਤ ਉਪਾਰਜਨੋਲਿਆਂ ਦਾ।
ਨਾਮੁ ਸਚ ਤੀਰਥੁ, ਨਾਮੁ ਸਚ ਮੱਜਨੁ, ਨਾਮ ਕੋਟ ਫਲ ਗੰਗ ਪ੍ਰਾਗੋਲਿਆਂ ਦਾ।੫੫੮।

ਕੋਟ ਪ੍ਰਾਗ ਫਲੁ ਲਵੇ ਨ ਲੱਗਿ ਸੱਕਨਿ, ਨਾਮੁ ਸਿਰ ਮਹਾਤਮ ਅਠਸਠੋਲਿਆਂ ਦਾ।
ਨਾਮੁ ਪ੍ਰਭੂ ਅਬਿਨਾਸ ਅਬਿਗਤਿ ਬਿਧਾਤਾ, ਨਾਮੁ ਪੁਰਖੁ ਅਗੋਚਰ ਅਨਾਦੋਲਿਆਂ ਦਾ।
ਨਾਮੁ ਸੱਚ 'ਥੀਆਸਫ਼ੀ' ਬ੍ਰਹਮ ਵਿਦਿਆ, ਨਾਮੁ ਨਵਲ ਨੁਸਖ਼ਾ ਸੂਫ਼ੀਓਲਿਆਂ ਦਾ।
ਸੱਚੇ ਸੂਫ਼ੀਆਂ ਦਾ ਨਾਮੁ ਹੈ ਤਸੱਵਫ਼, ਨਾਮੁ ਵਿਰਦੁ ਵਾਹਦ ਪ੍ਰਸਤੋਲਿਆਂ ਦਾ।੫੫੯।

ਨਾਮੁ ਸੱਚਿ ਕਰਨੀ, ਕਰਾਮਾਤ ਸੱਚੀ, ਨਾਮੁ ਮੋਅਜਜ਼ਾ ਸਿਰ ਮੋਅਜਜ਼ੋਲਿਆਂ ਦਾ।
ਨਾਮੁ ਕੀਮੀਆ, ਨਾਮੁ ਹੈ ਸੱਚੁ ਕ੍ਰਿਸ਼ਮਾ, ਭੀ ਮਸੀਹੜਾ ਸਿਰ ਮਸੀਹੋਲਿਆਂ ਦਾ।
ਨਾਮੁ ਸੱਚ ਵੇਦਾਂਤ ਤੇ ਬ੍ਰਹਮ ਸੱਚਾ, ਪਾਰਬ੍ਰਹਮ ਗਿਆਨ ਬ੍ਰਹਮੋਲਿਆਂ ਦਾ।
ਨਾਮੁ ਸੱਚੁ ਗੁਰਦੇਵ ਅਕਾਲ ਮੂਰਤਿ, ਨਾਮੁ ਨਾਮੀ ਅਭੇਦ ਅੰਸੋਲਿਆਂ ਦਾ।੫੬੦।

ਪਰਾਬ੍ਰਹਮ ਪੂਰਨ ਬ੍ਰਹਮ ਨਾਮ ਸੱਚਾ, ਅਸਲਾ ਓਤਪੋਤੀ ਪ੍ਰੰਪ੍ਰੋਲਿਆਂ ਦਾ।
ਨਾਮੁ ਪਾਰਬ੍ਰਹਮ ਗਿਆਨ ਹੈ ਤੱਤ ਭੂਤੀ, ਤੱਤ ਸੱਤ ਗੁਰ ਗਿਆਨੁ ਗੋਝੋਲ੍ਹਿਆਂ ਦਾ।
ਨਾਮੁ ਗਿਆਨੁ ਪੁਰਖੋਤਮੀ ਪਾਰਗ੍ਰਾਮੀ, ਨਾਮੁ ਔਜ ਨਿਹਕੇਵਲ ਪਦੋਲਿਆਂ ਦਾ।
ਕੜੇ ਕੈਵਲਾਂ ਪੁਰਖ ਪਰਕਿਰਤੀਆਂ ਸਿਰ, ਨਾਮੁ ਡੰਡੜਾ ਗੁੰਝਲ ਸੁਲਝੋਲਿਆਂ ਦਾ।੫੬੧।

ਪੋਲ ਖੋਲ੍ਹ ਸੁਲਝੋਲ ਹੈ ਨਾਮੁ ਖੰਡਾ, ਸੁਰਤੀ ਸਿਮਰਤੀ ਖਟ ਸ਼ਾਸਤ੍ਰੋਲਿਆਂ ਦਾ।
ਸੋਧਕ ਨਾਮੁ ਨਿਰਬਾਣ ਹੈ ਖੜਗੁ ਸੱਚਾ, ਦ੍ਵੈਤਵਾਦੀਆਂ ਅਦ੍ਵੈਤਝੋਲਿਆਂ ਦਾ।
ਰੁੜ੍ਹੇ ਫਿਰਨਿ ਸਭਿ ਅੜੇ ਉਪਨਿਸ਼ਦ ਅੱਗੇ, ਨਾਮੁ ਸਿਰ ਸੁਮੇਰੁ ਸਿਮਰਤੋਲਿਆਂ ਦਾ।
ਨਾਮੁ ਭਰਮ ਗੜ੍ਹ ਤੋੜ ਸਿਰ ਫੋੜ ਕੁਤਕਾ, ਚਾਰਵਾਕੀਏ ਅਹੰਬ੍ਰਹਮੋਲਿਆਂ ਦਾ।੫੬੨।

ਨਾਮੁ ਅਗਮ ਅਗੋਚਰਾ ਤੱਤ ਮਸਲਾ, ਰੌਂਦਣਹਾਰ ਸਰਬੱਤ ਮਸੋਲਿਆਂ ਦਾ।
ਨਾਮੁ ਸ਼ਿਰੋਮਣੀ ਸੋਧਣੇਹਾਰ ਅੰਕਸੁ, ਮੈਗਲ ਮੱਤ ਵੇਦਾਂ ਕਤੇਬੋਲਿਆਂ ਦਾ।
ਨਾਮੁ ਸ੍ਰੇਸ਼ਟ ਸੁਧਾਰ ਪਰਚਾਰ ਸੱਚਾ, ਪਹੁੰਚ ਅਗੰਮੜਾ ਗੀਫ਼ਾਰਮੋਲਿਆਂ ਦਾ।
ਸ਼ੁਸ਼ਕ ਸਿਆਣਿਆਂ ਦੀ ਏਥੇ ਗੰਮਤਾ ਨਾ, ਅਤਿ ਅਗੰਮ ਪਦੁ ਨਾਮ ਅਗਮੋਲਿਆਂ ਦਾ।੫੬੩।

ਸਤਿਨਾਮ ਫ਼ਿਲਾਸਫ਼ੀ ਅੱਤ ਡੂੰਘੀ, ਥੋਥਾ ਮਗਜ਼ ਫ਼ਿਲਾਸਫ਼ਰੋਲਿਆਂ ਦਾ।
ਜ਼ਰਾ ਜੱਗਿ ਸਿਆਣਾ ਸਿਰਕੱਢ ਕੋਈ, ਆਗੂ ਹੋ ਬਹੇ ਪਿਛਲਗੋਲਿਆਂ ਦਾ।
ਲੋਕੀ ਓਸ ਪਿਛੇ ਲਗਿ ਤੁਰਨਿ ਸਾਰੇ, ਕੋ ਵਿਚਾਰ ਨ ਖੂਹ ਖਤੋਲਿਆਂ ਦਾ।
ਖਾਤੇ ਵਿਚਿ ਸਿੱਟੇ ਭਾਵੇਂ ਖੂਹ ਟੋਭੇ, ਭੰਨਾ ਜਾਏ ਭਰਮਾਰੁ ਭੇਡੋਲਿਆਂ ਦਾ।੫੬੪।

ਅੰਨ੍ਹੇ-ਵਾਹ ਸਭੇ ਧ੍ਰੁੱਸ ਦੇਈ ਜਾਵਨ, ਲਾਰਾ ਬੰਨ੍ਹਿ ਨਿਕੇਲ ਨਕੋਲਿਆਂ ਦਾ।
ਸਿਆਣੇ ਆਗੂਆਂ ਨਕਿ ਨਕੇਲ ਪਾਈ, ਹੈ ਵੀਚਾਰੁ ਟੋਇਆਂ ਨਾ ਟਿਬੋਲਿਆਂ ਦਾ।
ਲੋਕੀ ਆਗੂਆਂ ਨੂੰ ਅਵਤਾਰ ਆਖਣਿ, ਜਿਨਿ ਪ੍ਰਚਾਰ ਕੀਤਾ ਖੱਦਰੋਲਿਆਂ ਦਾ।
ਘੜੇ ਨਵੇਂ ਅਵਤਾਰ ਨਵ ਟੋਲਿਆਂ ਨੇ, ਵਧਿਆ ਮਾਨੁ ਅਵਤਾਰ ਘੜੋਲਿਆਂ ਦਾ।੫੬੫।

*ਅਵਤਾਰ ਪਦ ਖੱਜਲ ਖੁਆਰ*

ਖੱਜਲ ਖੁਆਰ ਇਹ ਲਫ਼ਜ਼ ਅਵਤਾਰ ਹੋਇਆ, ਹੈ ਕਰਤਬੁ ਏਹ ਥੀਆਸਫ਼ੋਲਿਆਂ ਦਾ।
ਥੜੀ ਥਿਆਸਫ਼ੀ ਠੋਕਿ ਬਜਾਇ ਡਿੱਠੀ, ਸਾਰਾ ਪੋਲੁ ਹੈ ਪੋਚ ਪੋਚੋਲਿਆਂ ਦਾ।
ਬ੍ਰਹਮ ਵਿਦਿਆ ਦੀ ਇਹ ਭੀ ਡੀਂਗ ਮਾਰਨ; ਹੀਂਗ ਹੀਂਗਦੇ ਅਹੰਬ੍ਰਹਮੋਲਿਆਂ ਦਾ।
ਹਸਤੀ ਪੁਰਖ ਅਕਾਲ ਦੀ ਮੰਨਦੇ ਨਾ, ਸ਼ੁਸ਼ਕ ਟੋਲੜਾ ਹੈ ਦਹਿਗੀਓਲਿਆਂ ਦਾ।੫੬੬।

*ਥਿਆਸਫ਼ੀ ਮਤਿ ਦਾ ਪਾਜ ਖੋਲ੍ਹ*

ਬੁੱਧ ਮਤਿ ਸਮ ਕਰਮ ਪਰਧਾਨ ਮੰਨਣ, ਬ੍ਰਹਮ ਬੁੱਧ ਹੀ ਹੈ ਬੁੱਧੂ ਟੋਲਿਆਂ ਦਾ।
ਹਿੜਬਸ ਰਖਦੇ ਹੋਰ ਵੇਦਾਂਤ ਵਾਲੀ, ਸ਼ੰਕਰ ਵਰਨ ਹੋਇਆ ਸ਼ੰਕਰੋਲਿਆਂ ਦਾ।
ਬ੍ਰਹਮ ਵਿਦਿਆ ਯਾ "ਡੀਵਾਈਨ ਵਿਜ਼ਡਮ", ਐਵੇਂ ਨਾਮ ਹੈ ਲੋਕ-ਦਿਖੋਲਿਆਂ ਦਾ।
ਬ੍ਰਹਮ ਵਿਦਿਆ ਦੀ ਨਹੀਂ ਸਾਰ ਏਹਨਾਂ, ਨਿਰਾ ਫੋਕ ਸੁੱਕੇ ਫ਼ਿਲਸਫ਼ੋਲਿਆਂ ਦਾ।੫੬੭।

ਅਕਲੀ ਵਿਦਿਆ ਦੇ ਸਭ ਢਕੌਂਸਲੇ ਹਨ, ਨਾ ਨਮੂਦ ਹੈ ਬ੍ਰਹਮ ਵਿਦਓਲਿਆਂ ਦਾ।
ਨਾਟਕ ਚੇਟਕਾਂ ਵਿਚ ਭੀ ਲੱਤ ਮਾਰਨ, ਇਲਮ ਮੰਨਦੇ ਭੂਤ ਪ੍ਰੇਤੋਲਿਆਂ ਦਾ।
ਲੱਕ ਬੰਨ੍ਹ ਕੇ ਏਹਨਾਂ ਪਰਚਾਰ ਕੀਤਾ, 'ਵਿਲ ਪਾਵਰਾਂ' ਮੈਸਮ੍ਰਿਜ਼ੋਲਿਆਂ ਦਾ।
ਪੀਰ ਮੰਨਦੇ ਮੈਡਮ ਬੌਲਵੇਸਕੀ ਨੂੰ, ਜਿਸ ਤੋਂ ਮੁੱਢ ਨਾਟਕ ਚੇਟਕੋਲਿਆਂ ਦਾ।੫੬੮।

ਚਾਟ ਲੱਗ ਕੇ ਨਾਟਕਾਂ ਚੇਟਕਾਂ ਦੀ, ਚਿੱਤ ਭਰਮਿਆ ਭਰਮ ਭੜੋਲਿਆਂ ਦਾ।
ਪੜ੍ਹੇ ਲਿਖੇ ਪੜ੍ਹਾਕੂਆਂ ਪਹਿਲ ਕੀਤੀ, ਪਿੱਛੇ ਲਗਿ ਤੁਰਿਆ ਟੋਲਾ ਭੋਲਿਆਂ ਦਾ।
ਕਈ ਸਿੱਖ ਸਰਦਾਰ ਭੀ ਫਿੱਸ ਗਏ, ਘਰੁ ਛੱਡਿ ਗੁਰੂ ਸਤਿਗੁਰੋਲਿਆਂ ਦਾ।
ਜਿਨ੍ਹਾਂ ਭਾਰੀ ਭਰੋਸੜੇ ਛੱਡਿ ਦਿੱਤੇ, ਕੌਣ ਹਾਲੁ ਤਿਨ੍ਹਾਂ ਦਿਲ-ਡੋਲਿਆਂ ਦਾ।੫੬੯।

ਬੰਨੇ ਲਗਸੀ ਕਿਵੇਂ ਸ੍ਰੀ ਯੁੱਤ..............ਸਿੰਘਾ, ਬੇੜਾ ਜਰਜਰਾ ਡਕਡਕੋਲਿਆਂ ਦਾ।
ਭਰਮ ਭਾੜਿਆਂ ਖੇਪ ਗਵਾਇ ਲਈ, ਆਵੇ ਹਥਿ ਨਾ ਵਥੁ ਖਿਸਕੋਲਿਆਂ ਦਾ।
ਗੁਰੂ ਮਿਹਰੁ ਕਰਿ ਓਹਨਾਂ ਸੁਮਤਿ ਪਾਵੇ, ਸਾਂਭ ਲੈਣ ਮੁੜਿ ਘਰੁ ਕਦੀਮੋਲਿਆਂ ਦਾ।
ਹੋਰ ਸਿੱਖ ਭੀ ਏਹਨਾਂ ਤੋਂ ਸਬਕ ਸਿਖਣਿ, ਵੱਤੁ ਬਹੁੜ ਨਾ ਹੱਥੋਂ ਖੁੰਝੋਲਿਆਂ ਦਾ।੫੭੦।

ਵਣਜ ਛਡਿ ਕੇ ਲਾਲ ਤੇ ਹੀਰਿਆਂ ਦੇ, ਕਰਨ ਸੌਦੜਾ ਕਿਉਂ ਰੱਤਕੋਲਿਆਂ ਦਾ।
ਗੁਰ ਅਵਤਾਰ ਸੱਚੇ ਦਸੇ ਸਤਿਗੁਰਾਂ ਦੇ, ਹੋਰ ਪਾਜੁ ਹੈ ਕੂੜ ਕੁਫ਼ਰੋਲਿਆਂ ਦਾ।
ਗੁਰਾਂ ਬਾਝ ਨਾ ਹੋਰ ਅਵਤਾਰੁ ਕੋਈ, ਕੱਟੇ ਛਉੜ ਜੋ ਘੋਰ ਤਿਮਰੋਲਿਆਂ ਦਾ।
ਕਲਜੁਗਿ ਪੋਚ ਅਵਤਾਰ ਬਣਿ ਬਹਿਣ ਬਹੁਤੇ, ਭਰਮੇ ਚਿੱਤ ਭੋਲੇ ਭੌਂਦੂ ਟੋਲਿਆਂ ਦਾ।੫੭੧।

ਦੇਖਿ ਅਵਤਾਰ ਭਰਮਾਰ ਇਸ ਟੋਲੜੇ ਨੇ, ਭੀ ਅਵਤਾਰ ਘੜਿਆ ਨਿਜ ਘੜਤੋਲਿਆਂ ਦਾ।
ਈਸਾ ਕ੍ਰਿਸ਼ਨ ਦੋਹਾਂ ਦਾ ਅਵਤਾਰ ਸਾਂਝਾ, ਇਕ ਬਾਲਕਾ ਨਵਲ ਯੁਵੜੋਲਿਆਂ ਦਾ।
ਇਹ ਅਵਤਾਰ, ਬਾਜ਼ੀ ਖੇਡ ਮੁੰਡਿਆਂ ਦੀ, ਚਾਲਾ ਚੱਲਿਆ ਅਕਲ ਚਤਰੋਲਿਆਂ ਦਾ।
ਪਦੁ ਅਵਤਾਰੁ ਹੈ ਏਹਨਾਂ ਖੁਆਰੁ ਕੀਤਾ, ਪਾਜੁ ਉੱਘੜੂ ਪਾਜ-ਲਾਪੋਲਿਆਂ ਦਾ।੫੭੨।

ਖਹਿੜਾ ਛਡਿ ਹੁਣ ਏਸ ਕੁਸੰਗ ਵਾਲਾ, ਰੰਗੁ ਮਾਨਿ ਸਤਿਸੰਗ ਘਰੋਲਿਆਂ ਦਾ।
ਕੂੜੀ ਰਾਸ ਬਿਗਨੀਓਂ ਖੱਟਣਾ ਕੀ, ਮੁੜ ਕੇ ਸਭ ਨਿਜ ਘਰੁ ਰੰਗਲੀਓਲਿਆਂ ਦਾ।
ਜਿਹ ਘਰਿ ਸਦਾ ਰੰਗਲ ਮੰਗਲਚਾਰ ਹੋਵਨਿ, ਸੋਘਰੁ ਰੰਗਲਾ ਗੁਰਕੀਰਤਨੋਲਿਆਂ ਦਾ।
ਦਿਨੇ ਰਾਤ ਧੁੰਨਿ ਕੀਰਤਨ ਸੋਹਲਿਆਂ ਦੀ, ਜਿੱਥੇ ਅਨਹਦੀ ਨਾਦ ਅਨਦੋਲਿਆਂ ਦਾ।੫੭੩।

*ਅੰਮ੍ਰਿਤ ਨਾਮ ਸੁਦਰਸ਼ਨੀ ਜਾਮ ਦੇ ਲਿਵ-ਲੋਰੀ ਅਮਲ*

ਅੰਮ੍ਰਿਤ ਨਾਮ ਆਨੰਦ ਨਿਧਾਨ ਗੱਫੇ, ਸਦ ਭਰਪੂਰ ਭੰਡਾਰ ਨਿਧੋਲਿਆਂ ਦਾ।
ਨਿੱਧਿ ਰਿੱਧਿ ਸਿੱਧ ਦਾਸੀਆਂ ਨਾਮ ਦੀਆਂ, ਨਾਮੁ ਨਾਥੁ ਸਭ ਮੁਕਤਿ ਭੁਗਤੋਲਿਆਂ ਦਾ।
ਨੱਥ ਹੱਥ ਸਮਰੱਥ ਸਨਾਥ ਕੇਰੇ, ਖਸਮੁ ਨਾਮੁ ਨਿਹਕਾਮੁ, ਨਥੀਓਲਿਆਂ ਦਾ।
ਜਿਨ੍ਹਾਂ ਨਾਮ ਨਿਹਕਾਮ ਰਸ ਜਾਮ ਪੀਤੇ, ਤਿਨ੍ਹਾਂ ਇਕ ਸਰੰਜਾਮੁ ਜਾਮੋਲਿਆਂ ਦਾ।੫੭੪।

ਨਾਮ ਜਾਮ ਦੇ ਬਾਝ ਦਾ ਤਲਬ ਦੂਜੀ, ਨਾਮੁ ਤੁਆਮੁ ਰਸ ਜਾਮ ਤਲਬੋਲਿਆਂ ਦਾ।
ਅੰਮ੍ਰਿਤ ਨਾਮ ਰਸ ਭੁੰਚਿ ਬਿਸਮਾਦ ਹੋਏ, ਬਿਸਮ ਦਰਸ ਰਸੁ ਜੋਤਿ ਪ੍ਰਗਟੋਲਿਆਂ ਦਾ।
ਨਾਮ ਜੋਤਿ ਪ੍ਰਕਾਸ਼ ਰਸੁ ਬਿਸਮ ਦਰਸੀ, ਇਹ ਝਲਕਾਰੁ ਦਰਸਾਰੁ ਪਦਮੋਲਿਆਂ ਦਾ।
ਪਦਮ ਚਰਨ ਕੰਵਲਾਰ ਦੀਦਾਰ ਝਲਕਾ, ਪਰਮ ਪ੍ਰੇਮ-ਖੁਮਾਰੁ ਅਮੀਓਲਿਆਂ ਦਾ।੫੭੫।

ਅੰਮ੍ਰਿਤੁ ਪ੍ਰੇਮ ਗੁੱਧੇ ਅਮਲ ਦਰਸ਼ਨਾਂ ਦੇ, ਪਿਰਮ ਦਰਸੀਆ ਅਮਲੁ ਰਸੀਓਲਿਆਂ ਦਾ।
ਅੰਮ੍ਰਿਤੁ ਨਾਮ ਰਸ ਦਰਸ ਪਿਰੰਮ ਮਾਵੇ, ਨਸ਼ਾ ਗੂੜ੍ਹ ਪਿਰੰਮ ਤਰਬੋਲਿਆਂ ਦਾ।
ਪ੍ਰੀਤਮ ਦਰਸ ਮਖ਼ਮੂਰ ਪ੍ਰੇਮੀਆਂ ਨੂੰ, ਅੰਮ੍ਰਿਤ ਲੋਰ ਸਦ ਨਾਮ ਨਸ਼ੋਲਿਆਂ ਦਾ।
ਅੰਮ੍ਰਿਤ ਨਾਮ ਸੁਦ੍ਰਸ਼ਨੀ ਜਾਮ ਅੰਮ੍ਰਿਤ, ਦਰਸ਼ਨ ਪ੍ਰੇਮ ਪਿਆਲਾ ਪ੍ਰੀਤਮੋਲਿਆਂ ਦਾ।੫੭੬।

ਪ੍ਰੀਤਮ ਦਰਸ ਸੁਪਰਸਣਾ ਨਾਮੁ ਅੰਮ੍ਰਿਤ, ਦਰਸ਼ਨ ਜਾਮੁ ਅਮੀ ਪਾਰਸੋਲਿਆਂ ਦਾ।
ਪਾਰਸ ਦਰਸ਼ਨੀ ਦਰਸ ਪਰੇਮੀਆਂ ਦਾ, ਪਾਰਸ ਪਰਸੁ ਹੈ ਪ੍ਰੇਮ ਰਤੋਲਿਆਂ ਦਾ।
ਪ੍ਰੇਮ ਰੱਤਿਆਂ ਪ੍ਰੇਮੀਆਂ ਗੁਰਮੁਖਾਂ ਨੂੰ, ਇਕ ਅਧਾਰ ਅਮੀ ਗਟਕੋਲਿਆਂ ਦਾ।
ਗੁਰਮੁਖ ਬਿਰਵੜੇ ਅੰਮ੍ਰਿਤ ਵਾੜੀਆਂ ਦੇ, ਰਸਿਆ ਪ੍ਰੇਮ ਰਸਬਿਸਮ ਪੋਹਪੋਲਿਆਂ ਦਾ।੫੭੭।

*ਅੰਮ੍ਰਿਤ ਬਾੜੀਆਂ ਬਿਸਮ ਰਸ ਪੁਸ਼ਪੀ ਬਿਰਵੜੇ*

ਆਪੇ ਬਿਰਵੜਾ, ਪੋਹਪ ਰਸੁ ਕੰਵਲੁ ਆਪੇ, ਆਪੇ ਭਵਰੁ ਰਸੁ ਪੋਹਪ ਬੀਧੋਲਿਆਂ ਦਾ।
ਰੱਸ ਅਮੀ ਅੰਗੂਰ ਸਰੂਰ ਆਪੇ, ਆਪੇ, ਰਸੀਅੜਾ ਰਸਕ ਰਸੋਲਿਆਂ ਦਾ।
ਅੰਮ੍ਰਿਤ ਚੂਰ ਅੰਗੂਰ ਟਸੂਰ ਆਪੇ, ਭੀ ਟਸਾਵੜਾ ਰਸ ਅੰਗੂਰੋਲਿਆਂ ਦਾ।
ਟੱਸਿ ਟੱਸਿ ਰਸ ਰੂੜ੍ਹ ਅੰਗੂਰ ਟੱਸਣਿ, ਨੂਰ ਟਸਕੀਆ ਮੁਖੁ ਹੁਸਨੋਲਿਆਂ ਦਾ।੫੭੮।

ਹੁਸਨ ਨੂਰ ਸ਼ਬਾਬੀਏ ਸੰਤ ਮੁਸ਼ਕੇ, ਨਵ ਅੰਕੂਰ ਫੁੱਲਾਂ ਲਹਿਲਹੋਲਿਆਂ ਦਾ।
ਲਹਿਲਹਿ ਕਰਨਿ ਫੁਲ ਨਵਲ ਹੁਸਨੂਰ ਨੂਰੀ, ਟਹਿ ਟਹਿ ਕਰੇ ਮੁਖ ਨੂਰ-ਕਿਰਨੋਲਿਆਂ ਦਾ।
ਨਵ ਅੰਗੂਰ ਰਸ ਅਮੀ ਸਰੂਰ ਵਾਲੇ, ਨਵ ਜ਼ਹੂਰ ਅੰਕੂਰ ਨਵੋਲਿਆਂ ਦਾ।
ਨਵਲ ਰੰਗ ਸ਼ਬਾਬ ਅੰਕੂਰੀਆਂ ਦੇ, ਨਵਲ ਹੁਸਨੁ ਆਤਮ ਸ਼ਬਾਬੋਲਿਆਂ ਦਾ।੫੭੯।

ਆਤਮ ਰੰਗ ਸ਼ਬਾਬੀਏ ਤ੍ਰੰਗ ਮਿੱਠੇ, ਮਿਠਾ ਬਚਨ ਆਤਮ ਤ੍ਰੰਗੋਲਿਆਂ ਦਾ।
ਮਿਠੀ ਰਸਨ ਰੰਗੀਲੜੇ ਸੱਜਣਾਂ ਦੀ, ਮਿਠਾ ਹੁਸਨ ਪਿਰ ਰੰਗੀਲੜੋਲਿਆਂ ਦਾ।
ਤੇਰੇ ਰਸਕ ਰਸੋਲੜੇ ਭਗਤ ਰਸੀਏ, ਤੂੰ ਰਸਾਲੜਾ ਭਗਤ ਰਸੋਲਿਆਂ ਦਾ।
ਤੂੰ ਮਸ਼ੂਕੜਾ ਸੱਚੜੇ ਆਸ਼ਕਾਂ ਦਾ, ਭੀ ਮੁਸ਼ਤਾਕ ਆਸ਼ਕ ਮਸ਼ੂਕੋਲਿਆਂ ਦਾ।੫੮੦।

*ਪ੍ਰੀਤਮ ਤੇ ਪ੍ਰੀਤਵਾਨਾਂ ਦਾ ਪਰਸਪਰੀ ਜੋਤਿ ਆਕ੍ਰਖਣ ਪ੍ਰੇਮ*

ਤੂੰ ਹੈਂ ਪ੍ਰੀਤਮ ਪਟੋਲੜਾ ਪ੍ਰੇਮੀਆਂ ਦਾ, ਭੀ ਤੂੰ ਪ੍ਰੇਮੀੜਾ ਭਗਤ ਪਟੋਲਿਆਂ ਦਾ।
ਹੈਨ ਪ੍ਰੇਮ ਪਟੋਲੜੇ ਭਗਤ ਤੇਰੇ, ਤੂੰ ਪਟੋਲੜਾ ਤਿਨ੍ਹਾਂ ਪਟੋਲਿਆਂ ਦਾ।
ਜੋਤਿ ਜਲਵਨਾ ਪ੍ਰੇਮ ਪ੍ਰਕਾਸ਼ ਤੇਰਾ, ਪਰਮ ਪੱਟ ਏਹ ਪਟ ਪਟੋਲਿਆਂ ਦਾ।
ਏਹ ਪਟੋਲੜੇ ਤੈਂਡੜੇ ਜਲਵ ਜਾਮੇ, ਤੂੰ ਜ਼ਹੂਰ ਹੈਂ ਨੂਰ ਜਲਵੋਲਿਆਂ ਦਾ।੫੮੧।

*ਪ੍ਰੀਤਮ ਪ੍ਰੀਤ ਤਾਰ ਪਰੋਤੇ ਪ੍ਰੇਮੀਆਂ ਦਾ ਰਸ ਜੋਤਿ ਉਦੋਤੀ ਪਰਸਪਰੀ ਪ੍ਰੇਮ*

ਜੋਤਿ ਜਲਵ ਜਾਮੇ ਕਿ ਰਸ ਰੂਪ ਬੁੱਕੇ, ਹੈ ਪ੍ਰਭਾਉ ਤਉ ਚਲਤ ਚੋਜੋਲਿਆਂ ਦਾ।
ਤੂੰ ਪਰਕਾਸ਼ ਪਰਜੂਲ ਰਸ ਜੋਤਿ ਜਲਵਲ, ਤੂੰ ਹੀ ਢੋਲੜਾ ਪੱਟੂਆਂ ਢੋਲਿਆਂ ਦਾ।
ਤੂੰ ਹੀ ਜੋਤਿ ਮਣੱਕੜਾ ਜਾਮਿਆਂ ਦਾ, ਤੂੰ ਹੀ ਲਾਲਨਾ ਲਾਲ ਦਮਕੋਲਿਆਂ ਦਾ।
ਜਲਵ ਜਾਮਿਆਂ ਦੀ ਜੋਤਿ ਤਾਰ ਤੂੰ ਹੀ, ਜੰਤੀ ਜੰਤ ਤੂੰ ਤ੍ਰੰਗ ਤਰਬੋਲਿਆਂ ਦਾ।੫੮੨।

ਤਾਰ ਤਰਬ ਤਰੰਗ ਵਜਾਉਣਹਾਰਾ, ਤੂੰ ਹੈਂ ਪ੍ਰੇਮ ਝਰਨਾਟ ਪ੍ਰੇਮੋਲਿਆਂ ਦਾ।
ਪ੍ਰੇਮ ਬੂੜੀਏ ਤੂੰ ਹੀ ਫਸਾਉਣਹਾਰਾ, ਇਸ਼ਕ ਮੁਸ਼ਕ ਰਸੁ ਪ੍ਰੇਮ ਰਸੀਓਲਿਆਂ ਦਾ।
ਰੱਸ ਪ੍ਰੇਮ ਪਰਸਪਰੀ ਪ੍ਰੇਮੀਆਂ ਦਾ, ਗੂਹੜਾ ਗਹਿਗਹਾ ਰੰਗ ਤੂੰ ਢੋਲਿਆਂ ਦਾ।
ਫਸੇ ਬੂੜੀਏ ਰੰਗ ਰੰਗੂੜੀਆਂ ਦੇ, ਤੁੱਟੇ ਜੋੜ ਨ ਜੁੜਤ ਜੁੜੋਲਿਆਂ ਦਾ।੫੮੩।

ਜੋਤਿ ਤਾਰ ਪਰੋਤੜੇ ਜੁੜਤ ਜੋੜੇ, ਅਜਬ ਜੁੱਟ ਅਟੁੱਟ ਪ੍ਰੀਤੋਲਿਆਂ ਦਾ।
ਜੁੱਟ ਜੁੜੇ ਅਗਣਤ ਅਪਾਰ ਐਸੇ, ਨਾ ਸ਼ੁਮਾਰ ਗੁਰ ਜੜਤ ਜੜੋਲਿਆਂ ਦਾ।

*ਗੁਰਮੁਖਾਂ ਨੂੰ ਅਮਰ ਸੁਹਾਗ ਦੀਆਂ ਬਖ਼ਸ਼ਸ਼ਾਂ*

ਜੜਤ ਜੜੇ ਜੋ ਗੁਰ ਪੰਨੇ ਪਾਇ ਲਏ, ਵੱਡਾ ਮਰਤਬਾ ਗੁਰੂ ਬਖ਼ਸ਼ੋਲਿਆਂ ਦਾ।
ਗੁਰੂ ਬਖ਼ਸ਼ਸ਼ਾਂ ਹੋਈਆਂ ਗੁਰਮੁਖਾਂ ਤੇ, ਜਿਨ੍ਹਾਂ ਜਾਗਿਆ ਭਾਗੁ ਧੁਰੋਲਿਆਂ ਦਾ।੫੮੪।

ਕੰਤ ਭਾਗੁ ਲੁੜੰਦੜਾ ਜੋੜ ਲੱਧਾ, ਨਿੱਭੇ ਤੋੜ ਸੁਹਾਗ ਅਮਰੋਲਿਆਂ ਦਾ।
ਅਜਰ ਅਮਰ ਸੁਹਾਗ ਹੰਢਾਇ ਲੈਣਾ, ਜਾਗੁ ਲੱਗਿਆ ਆਤਮ-ਭੋਗੋਲਿਆਂ ਦਾ।
ਆਤਮ ਭੋਗ ਅਸਚਰਜ ਅਨੰਦ ਭਰਿਆ, ਹਰਿਆ ਕੌਲ ਰਸ ਭੋਗ ਭਰੀਓਲਿਆਂ ਦਾ।
ਅਠੇ ਪਹਿਰ ਚੌਸਠ ਘੜੀ ਰਾਤ ਦਿਨੇ, ਹੋਵੇ ਭੋਗੁ ਸਦ ਅਮਰ-ਸੁਆਦੋਲਿਆਂ ਦਾ।੫੮੫।

*ਅੰਮ੍ਰਿਤ ਸੁਆਦ ਰਸ ਆਤਮੀ ਭੋਗ ਦੇ ਨੂਰ ਠਰੂਰੀ ਝਰਨੇ*

ਅੰਮ੍ਰਿਤ ਸੁਆਦ ਰਸ ਆਤਮੀ ਭੋਗ ਕੇਰੇ, ਨਾਭ ਕੰਵਲੁ ਭਰਿਆ ਰਸ-ਪਵਨੋਲਿਆਂ ਦਾ।
ਪਵਨ ਅਭਿਆਸ ਰਸ ਜੋਤਿ ਝਰਨਾਟ ਛਿੜਿਆ, ਝਰਿਆ ਝਰਨੁ ਰਸ ਲੋਟਪੋਟੋਲਿਆਂ ਦਾ।
ਫੇਰੂ ਫਿਰੇ ਰਸ ਜੋਤਿ ਮਧਾਣਿਆਂ ਦੇ, ਇੰਜਣ ਚੱਲਿਆ ਭਕ ਭਕ ਭਕੋਲਿਆਂ ਦਾ।
ਤੱਤ-ਜੋਤਿ-ਸਟੀਮ-ਰਸੁ ਨਾਭਿ ਡੁਲ੍ਹੇ, ਡਲ੍ਹਕੇ ਨੂਰ ਠਰੂਰ ਬੀਜੋਲਿਆਂ ਦਾ।੫੮੬।

*ਅੰਮ੍ਰਿਤ ਅਕਸੀਰ ਖਮੀਰਾਂ ਦੇ ਆਤਮ ਬੀਰਜੀ ਗਰਭਾਦਾਨ*

ਬੀਜਲ ਬੂੰਦ ਰਸ ਆਤਮੀ ਬੀਰਜਾਂ ਦੇ, ਗਰਭਾਦਾਨੁ ਅਕਸੀਰ ਭੋਗੋਲਿਆਂ ਦਾ।
ਪ੍ਰਗਟੇ ਪੁਰਖ ਭਤਾਰ ਅਬਿਨਾਸ਼ ਹਿਰਦੇ, ਜਨਮਿਆ ਜੀਵਨ ਆਧਾਰੁ ਜਗਤੋਲਿਆਂ ਦਾ।
ਆਪੇ ਜਾਗੁ ਲਾਏ ਆਪੇ ਜਨਮੁ ਲੇਵੇ, ਏਹ ਖਮੀਰ ਅਧਿਭੁਤ ਕਉਤਕੋਲਿਆਂ ਦਾ।
ਪੀ ਖਮੀਰ ਅਕਸੀਰ ਰਸਾਇਣਾਂ ਨੂੰ, ਮਨੁ ਮਖ਼ਮੂਰ ਹੋਇਆ ਵੱਡ ਭਾਗੋਲਿਆਂ ਦਾ।੫੮੭।

*ਆਤਮ ਅਨੰਦੀਆਂ ਦੀ ਅਨਿਕ ਤ੍ਰੰਗੀ ਜੋਤਿ ਜਲਵਨੀ ਅਲਮਸਤ ਦਸ਼ਾ*

ਸੇ ਜਨ ਪਰਮ ਪੁਨੀਤ ਸੁਹਾਗਵੰਤੇ, ਅਤਿ ਵਡਭਾਗ ਘਟਿ ਨਾਹੁ ਲਧੋਲਿਆਂ ਦਾ।
ਹਿਰਦੇ ਨਾਹ ਸੰਮ੍ਹਾਲਿ ਨਿਹਾਲ ਹੋਏ, ਆਤਮ ਮਸਤੁ ਰਿਦ ਮਸਤ ਕੰਤੋਲਿਆਂ ਦਾ।
ਮਸਤ-ਅਨੰਦੀਆ-ਕੰਤ ਜਿਨ ਰਿਦੇ ਵੁੱਠਾ, ਮਸਤਕੁ ਲਾਲ ਤਿਨ ਹਾਲ ਮਸਤੋਲਿਆਂ ਦਾ।
ਹਾਲ ਮਸਤ ਅਲਮਸਤ ਖ਼ਿਆਲ ਪ੍ਰੇਮੀ, ਮੋਹੇ ਲੋਰੁ ਮੋਹਨ ਡਗਮਗੋਲਿਆਂ ਦਾ।੫੮੮।

ਡਗ ਮਗ ਚਾਲ ਸੁਢਾਲ ਮਸਤੋਲਿਆਂ ਦੀ, ਜਗ ਮਗ ਨੂਰ ਹੈ ਜੋਤਿ ਜਗੋਲਿਆਂ ਦਾ।
ਸੋਇਨ ਢਾਲ ਹੈ ਨੂਰ ਢਰੋਲਿਆਂ ਦੀ, ਜੋਬਨ ਜੁਆਲ ਚੇਹਰਾ ਜਗਮਗੋਲਿਆਂ ਦਾ।
ਲਟਕਣ ਤੋਰ ਹੈ ਲੋਰ ਚੜ੍ਹੋਲਿਆਂ ਦੀ, ਬਿਸਮਨ ਲੋਰ ਹੈ ਤੋਰ-ਲਟਕੋਲਿਆਂ ਦਾ।
ਮਟਕਣ ਲਟਕ ਹੈ ਬਾਣ ਬੀਧੋਲਿਆਂ ਦੀ, ਤੀਖਣ ਬਾਣੁ ਹੈ ਨੈਣ-ਖੀਵੋਲਿਆਂ ਦਾ।੫੮੯।

ਖੀਵੀ ਦ੍ਰਿਸ਼ਟ ਅਮੀ ਬ੍ਰਿਸ਼ਟ ਆਹੂਆਂ ਦੀ, ਭਿੰਨਾ ਦਰਸ, ਰਸ-ਅਮੀ ਬਰਸੋਲਿਆਂ ਦਾ।
ਭਿੰਨੀ ਦੇਹੁਰੀ ਰਸ-ਤ੍ਰੇਲ-ਤ੍ਰੇਉਰੀਆਂ ਦੀ, ਭਿੰਨਾ ਫੁੱਲ ਅਮੀ-ਸ਼ਬਨਮੋਲਿਆਂ ਦਾ।
ਅਮਿਉ ਸ਼ਬਨਮੀ ਕ੍ਰਾਂਤ ਗੁਲਬਦਨੀਆਂ ਦੀ, ਅਨਦ ਸ਼ਾਂਤੀਆਂ ਤੇਜੁ ਮੁਖੜੋਲਿਆਂ ਦਾ।
ਰੂਪ ਤੇਜਸੀ ਸ਼ਾਂਤ ਮੁਖੜੇਸੀਆਂ ਦੇ, ਨਾਮ ਅਨੰਦੀਆਂ ਰਿਦੁ ਪਿਰ-ਰਤੋਲਿਆਂ ਦਾ।੫੯੦।

ਪਿਰ ਰਸਾਂਤਕੀ ਸੁਖ਼ ਪ੍ਰੇਮ ਪੁਤਲਿਆਂ ਦੇ, ਪ੍ਰੇਮ ਸਾਂਤਕੀ ਮੁਖੁ ਸੁਖ-ਲਧੋਲਿਆਂ ਦਾ।
ਬੂੰਦ ਸੁਆਂਤਕੀ ਰਸ ਪਿਰੀ ਦਰਸ਼ਨਾਂ ਦੇ, ਅਮੀ ਚੁਆਂਤਕੀ ਚਿੱਤ ਚਾਤ੍ਰਿਕੋਲਿਆਂ ਦਾ।
ਨੂਰ ਕ੍ਰਾਂਤਕੀ ਬਦਨ ਸੁਖ ਸਦਨੀਆਂ ਦੇ, ਸੁਅਰਨ ਮਾਤਕੀ ਬਰਨੁ ਰਵ ਠਰੋਲਿਆਂ ਦਾ।
ਸੂਰ ਠ੍ਰਾਂਤਕੀ ਛਬਿ ਚੰਦ ਮੁਖੜੀਆਂ ਦੀ, ਜੋਤਿ ਕ੍ਰਾਂਤਕੀ ਜਲਵ ਜ੍ਰਾਂਤੋਲਿਆਂ ਦਾ।੫੯੧।

*ਗੁਰਮੁਖ ਜਨਾਂ ਦਾ ਅਜਰ ਜਰਨ ਮਰਜੀਵੜਿਆਂ ਦਾ ਅਮਰ ਜੀਵਨ*

ਅਜਰ ਜਰਾਂਤਕੀ ਜ੍ਹਾਂਦ ਵਡ ਜਿਗਰੀਆਂ ਦੀ, ਦਿਲੁ ਗੰਭ੍ਰਾਂਤਕੀ, ਅਲਖ ਲਖੋਲਿਆਂ ਦਾ।
ਵਡ ਗੰਭੀਰ ਗੌਰੇ ਜਿਗਰ ਗੁਰਮੁਖਾਂ ਦੇ, ਅਜਰ ਜਰਨੁ ਵਡ ਜਿਗਰ ਗੰਭ੍ਰੋਲਿਆਂ ਦਾ।
ਵਡ ਗੰਭੀਰਤਾ ਜਿਗਰ ਗੰਭੀਰੀਆਂ ਦੀ, ਧੀਰਜ ਧਰਨੁ ਵਡ, ਪੀਰ ਜਰੀਓਲਿਆਂ ਦਾ।
ਪੀਰ ਪ੍ਰੀਤ ਪ੍ਰੀਤੰਮੜੀ ਜਰਨਿ ਜਰੀਏ, ਜੀਵਨ ਮੁਕਤ ਪਦੁ ਜੀਵ-ਮਰੀਓਲਿਆਂ ਦਾ।੫੯੨।

ਸ਼ਬਦ ਚੋਟ ਮਰਜੀਵੜੇ ਅਮਰ ਮਰੀਏ, ਅਮਰੁ ਜੀਵਨਾ ਮਰਿ-ਜੀਵੜੋਲਿਆਂ ਦਾ।
ਮਰਨਿ ਮਰਮ-ਮਗਨੀਵੜੇ ਮਨ-ਮਰੀਵੇ, ਧੰਨ ਜਨਮੁ ਜਨ ਮਨੁ-ਮ੍ਰੀਵੜੋਲਿਆਂ ਦਾ।
ਮਰਨ-ਜੁਗਤਿ-ਮਰੰਮੀਏ ਜੀਊਣ ਸਦ ਹੀ, ਸਦ ਸੁਰਜੀਤ ਜੀਵਨੁ ਮਨ-ਜਿਣੋਲਿਆਂ ਦਾ।
ਮਨੂਆ ਮਾਰਿ ਜੋ ਜਨ ਸਦ-ਸੁਰਜੀਤ ਹੋਏ, ਪਦੁ ਅਮਰੀਤੁ ਤਿਨ ਅਮਰ ਸ਼ਕਤੋਲਿਆਂ ਦਾ।੫੯੩।

*"ਹਾਰਿ ਚਲੇ ਗੁਰਮੁਖਿ ਜਗ ਜੀਤਾ"*

ਮਨੂਆ ਮਾਰ ਕੇ ਪਾ ਲਈ ਅਮਰ ਸ਼ਕਤੀ, ਧੰਨ ਹਾਰ ਚਲਣਾ ਜਗ ਜਿਣੋਲਿਆਂ ਦਾ।
ਹਾਰੈ ਜਿਣੈ ਮਨ ਮਾਰ ਕੇ ਮਰੈ ਜੀਵੈ, ਮਰਨੁ ਜੀਊਣੁ ਜਿੱਤਣੁ ਹਾਰਨੋਲਿਆਂ ਦਾ।
ਗੁਰਮੁਖ ਹਾਰਿ ਜਿਤੇ ਤਰੇ ਪਾਰ ਭਵਜਲ, ਸਫਲ ਤਰਨੁ ਜਗੁ ਦੁਤਰ ਤਰੋਲਿਆਂ ਦਾ।
ਸਹਿਜ ਤਾਰੀਆਂ ਲਾਇ ਭਵ ਤਰਨਿ ਤ੍ਰੰਗੀ, ਤ੍ਰੰਗ ਵਲਵਲਾ ਪ੍ਰੀਤ ਪਿਰੀਓਲਿਆਂ ਦਾ।੫੯੪।

*ਪਿਰੀ ਪ੍ਰੇਮ ਰਤੰਨੇ ਗੁਰਮੁਖ ਪ੍ਰੇਮੀਆਂ ਦੇ ਪ੍ਰੀਤ ਪਿਰੰਮੀ ਚੋਜ ਸੁਹੱਪਣ*

ਲੋਟ ਪੋਟਣੀ ਪ੍ਰੀਤਿ ਪ੍ਰਿੰਮੋਲਿਆਂ ਦੀ, ਹਿਰਦਾ ਬੇਧਣਾ ਤੀਰ ਅਣੀਓਲਿਆਂ ਦਾ।
ਚਿੱਤ ਚੱਟਣੀ ਚੋਟ ਸ਼ਬਦੋਲਿਆਂ ਦੀ, ਬੂਝਾ ਪੱਟਣਾ ਬੋਲੁ ਗ਼ਮਜ਼ੋਲਿਆਂ ਦਾ।
ਦਿਲ ਫੱਟਣੀ ਗ਼ਮਜ਼ ਚੋਜੋਲਿਆਂ ਦੀ, ਗ਼ਮਜ਼ੱਟਣਾ ਚੋਜ ਬਾਂਕੋਲਿਆਂ ਦਾ।
ਰੱਬ ਰਮਜ਼ਣੀ ਛੱਬ ਛਬੋਲਿਆਂ ਦੀ, ਛੈਲ ਰੂਪ ਅਨੂਪ ਰਮਜ਼ੋਲਿਆਂ ਦਾ।੫੯੫।

ਪਾਕ ਪਾਵਨੀ ਬਾਂਕ ਪਾਕੋਲਿਆਂ ਦੀ, ਬਾਂਕਾ ਪ੍ਰੇਮ ਕਟਾਖ ਅਦਬੋਲਿਆਂ ਦਾ।
ਅਦਬ ਅਦਾ ਸੁਹਾਵਣੀ ਸੋਹਣਿਆਂ ਦੀ, ਰੂਪ ਰੰਗੁ ਨਿਆਰਾ ਸਜਧਜੋਲਿਆਂ ਦਾ।
ਸੂਖਮ ਸੋਹਲ ਸਰੀਰ ਸੁਭਾਉ ਸਰਲਾ, ਬੀਰ ਬਾਹੁ-ਬਲੁ ਸ੍ਰੀਰ ਸੁਬਕੋਲਿਆਂ ਦਾ।
ਮਿਰਦਲ ਮੋਮਦਿਲ ਗੁਰਮੁਖਾਂ ਮੋਮਨਾਂ ਦੇ, ਮਧੁਰ ਮੁਖੁ ਮਨੋਹਰ ਮਧਕਰੋਲਿਆਂ ਦਾ।੫੯੬।

ਮਧੁਕਰ ਰਸੀਅੜੇ ਬਾਸ ਮਧਰਾੜੀਆਂ ਦੇ, ਮਿਠਾ ਮੁਖੁ ਮਨੁ ਮਿਠ-ਸੁਗੰਧੋਲਿਆਂ ਦਾ।
ਸੁਖ਼ਨ ਮੀਠ ਮਧੁਰਾਵੜੇ ਮਧੁਕਰਾਂ ਦੇ, ਬੋਲ ਮੋਹਨਾ ਮੀਠ-ਸੁਖ਼ਨੋਲਿਆਂ ਦਾ।
ਪ੍ਰੇਮੀ ਪੁੱਜ ਕੇ ਪਿਆਰੜੇ ਮਧਰ ਮੁਖੀਏ, ਦਰਸ ਆਕੱਰਖਣੀ ਮਧਰ ਮੁਖੜੋਲਿਆਂ ਦਾ।
ਦਗ ਮਗ ਲਾਲ ਮਣੀ ਮੁਖੜੋਲਿਆਂ ਦੀ, ਮਣੀਆ ਲਾਲੁ ਮਸਤਕੁ ਤੇਜਸੋਲਿਆਂ ਦਾ।੫੯੭।

*ਭਜਨੀਕ ਗੁਰਮੁਖ ਜਨਾਂ ਦਾ ਜੋਤਿ ਜੋਬਨੀ ਤੇਜ ਪਰਤਾਪ*

ਰੂਪ ਤੇਜਸੀ ਭਜਨ ਪਰਤਾਪ ਦਰਸੀ, ਭਜਨੁ ਜੋਤਿ ਰੰਗੁ ਤੇਜ-ਵੰਤੋਲਿਆਂ ਦਾ।
ਤੇਜ ਭਜਨ ਪਰਤਾਪ ਮਣਿ ਜੋਤੀਆਂ ਦਾ, ਜੋਤਿ ਜਗਨ ਮੁਖੁ ਭਗਤ ਭਜਨੋਲਿਆਂ ਦਾ।
ਭਜਨ ਤੇਜ ਜੋਬਨ ਜੋਤਿ ਲਾਲੀਆਂ ਦੇ, ਤੇਜਵੰਤ ਮਸਤਕੁ ਜੋਬਨੋਲਿਆਂ ਦਾ।
ਨਾਜ਼ ਜੋਬਨੀ ਛੱਬਿ ਕਸ਼ੋਰੋਲਿਆਂ ਦੀ, ਸਦਾ ਜੋਬਨਾ ਰੂਪ ਸੁੰਦ੍ਰੋਲਿਆਂ ਦਾ।੫੯੮।

ਰੂਪ ਛੈਲ ਸੁੰਦ੍ਰਾਵਲੇ ਤੇਜਵੰਤੇ, ਸ਼ਬਦ-ਧਿਆਨੁ ਜਿਨ ਸੁਰਤਿ ਗਿਆਨੋਲਿਆਂ ਦਾ।
ਸਦਾ ਜੁਆਨ ਜਿਨ ਸੁਰਤਿ ਗਯਾਨ ਅੰਤਰਿ, ਸਦ ਸੁਹਾਗੁ ਜੋਬਨ ਬਾਲੜੋਲਿਆਂ ਦਾ।

*"ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ"*

ਗੁਰਮੁਖ ਸਦਾ ਬਾਲੇ, ਕਦੇ ਨਾਹਿ ਬੁੱਢੇ, ਜੋਬਨੁ ਬਾਲੜਾ ਨਵਲ ਯੁਵਨੋਲਿਆਂ ਦਾ।
ਸਦ ਸ਼ਬਾਬ ਵਾਲਾ ਹੁਸਨ ਨੌ-ਬਹਾਰੀ, ਸਦ ਬਸੰਤ ਨਵਤਨ ਸ਼ਬਾਬੋਲਿਆਂ ਦਾ।੫੯੯।

ਸਦ ਬਹਾਰ ਬਸੰਤ ਸ਼ਬਾਬ ਖਿੜਿਆ, ਸਾਰਾ ਫ਼ੈਜ਼ ਸਾਕ਼ੀ ਸਾਗਰੋਲਿਆਂ ਦਾ।
ਸਾਗਰ ਆਬਿ ਹਿਆਤ ਸ਼ਰਾਬ ਵਾਲਾ, ਭਰਿਆ ਖ਼ਾਸ ਗੁਰੂ ਸਾਕ਼ੀਓਲਿਆਂ ਦਾ।

*ਅਮਰਜ਼ੀਸਤੀ ਹੁਸਨ ਸ਼ਬਾਬ ਦਾ ਅਸਲ ਨੁਸਖ਼ਾ;*

ਸਾਕ਼ੀ ਸਤਿਗੁਰੂ ਉਲਸ਼ ਪਿਆਲਿਆਂ ਦੇ, ਉਲਸ਼ ਜਾਮ ਅਮਰ-ਜ਼ੀਸਤੋਲਿਆਂ ਦਾ।
ਅਮਰਜ਼ੀਸਤ 'ਅਲਿਕਜ਼ਰੀ' ਅਸਰਵਾਲਾ, ਅਮੀ ਤਤੁ 'ਅਲਿਕਿਜ਼ਰ' ਕੀਮੀਓਲਿਆਂ ਦਾ।੬੦੦।

*ਹੁਸਨ ਜੋਬਨੀ ਅਮਰ ਸ਼ਕਤੀ ਦਾ ਤੱਤ ਕੀਮੀਆ*

ਏਹ ਅਮਰ ਸ਼ਬਾਬ ਦਾ ਅਸਲ ਨੁਸਖ਼ਾ, ਤੱਤ ਕੀਮੀਆ ਅਮਰ ਸ਼ਕਤੋਲਿਆਂ ਦਾ।
ਨਿਤ ਨਵਲ ਜੁਆਨੀਆਂ ਗੁਰਮੁਖਾਂ ਨੂੰ, ਜਤੀ ਬਰਤ ਪੂਰਾ ਜਿਤਿੰਦ੍ਰੋਲਿਆਂ ਦਾ।
ਸੁਪਨੇ ਬਿੰਦ ਬੀਰਜ ਕਦੇ ਝਰੇ ਨਾਹੀਂ, ਚਲੇ ਜ਼ੋਰ ਨਾ ਕਾਮ ਦੇਵੋਲਿਆਂ ਦਾ।
ਮਨ ਬਚ ਕਰਮ ਕਰਿ ਕਾਮ ਨੂੰ ਵਸਿ ਕੀਤਾ, ਬਲ ਘੱਟਿਆ ਪੰਚ ਦੂਤੋਲਿਆਂ ਦਾ।੬੦੧।

*ਗੁਰਮਤਿ ਗ੍ਰਿਸਤ ਈਮਾਨ ਧਰਮ ਦੰਪਤੀ*

ਸੁਪਨੇ ਰੂਪ ਨ ਯਾਦ ਪਰਨਾਰੀਆਂ ਦੇ, ਨੇਤ੍ਰ-ਬ੍ਰਤ ਪੇਖਣਿ ਪਰਤ੍ਰਿਓਲਿਆਂ ਦਾ।
ਇੰਦ੍ਰੀ-ਜਿੱਤ ਪੂਰੇ ਗੁਰਮੁਖ ਸਿੰਘ ਗ੍ਰਿਸਤੀ, ਪਤਨੀ ਇਕ ਈਮਾਨ ਗ੍ਰਿਸਤੋਲਿਆਂ ਦਾ।
ਗੁਰਮੁਖ ਪੂਰੜੇ ਗ੍ਰਿਸਤ ਈਮਾਨ ਧਰਮੀ, ਡੋਲੇ ਧਰਮ ਨ ਬਿੰਦ ਰਖੋਲਿਆਂ ਦਾ।
ਨੇਹੁ ਸਚੜਾ ਸੰਗ ਨਿਜ ਪੱਤਨੀ ਦੇ, ਜਤੀ ਧਰਮ ਪੁਨੀਤ ਪੁਰਖੋਲਿਆਂ ਦਾ।੬੦੨।

ਸੱਚੀ ਪ੍ਰੀਤ ਪਤੀ ਸੰਗਿ ਪੱਤਨੀ ਦੀ, ਸਤੀ ਧਰਮ ਇਹ ਪਤਿਬਰਤੋਲਿਆਂ ਦਾ।
ਪਤੀ ਪੁਰਖ ਬਿਨ ਹੋਰ ਨ ਪੁਰਖੁ ਕੋਈ, ਦ੍ਰਿਸ਼ਟ ਬਰਤ ਪਰਤਿਸ਼ਟ ਪਤੋਲਿਆਂ ਦਾ।
ਸਚੀ ਪਤਿ ਪਰਤੀਤ, ਪਰੀਤ ਸੱਚੀ, ਪ੍ਰਸਪਰ ਪ੍ਰੇਮ ਸਚਾ ਦੰਪਤੋਲਿਆਂ ਦਾ।
ਦੰਪਤ ਧਰਮੁ ਸੱਚਾ ਗੁਰਮੁਖ ਜੋੜੀਆਂ ਦਾ, ਏਕ ਜੋਤਿ ਦੋਇ ਪ੍ਰੇਮ ਜਾਮੋਲਿਆਂ ਦਾ।੬੦੩।

*ਪ੍ਰੇਮ ਜੋਤਿ ਰਸ ਉਦੋਤ ਜੋਤਿ ਜਾਮੇ*

ਪ੍ਰੇਮ ਜਾਮ ਕਿ ਜਾਮੜੇ ਪ੍ਰੇਮ ਰੱਤੇ, ਭਰਿਆ ਜੋਤਿ ਰਸੁ ਓਤ ਪੋਤੋਲਿਆਂ ਦਾ।
ਜੋਤਿ ਜਾਮ ਰਸ ਨੂਰ ਭਰਪੂਰ ਹੋਏ, ਲਾਲੋ ਲਾਲ ਚੇਹਰਾ ਲਾਲੜੋਲਿਆਂ ਦਾ।
ਲਾਲ ਗੁਰੂ ਦੇ ਲਾਡਲੇ ਸਿੰਘ ਬਾਂਕੇ, ਚੋਲਾ ਲਾਲ ਮਜੀਠ ਰੰਗੋਲਿਆਂ ਦਾ।
ਲਾਲੀ ਦੱਗਦੀ ਦਗ ਦਗੋਲਿਆਂ ਦੇ, ਮੁਖਿ ਜਲਾਲ ਜਲਵਾ ਦਗਮਗੋਲਿਆਂ ਦਾ।੬੦੪।

*ਰੱਬੀ ਰਮਜ਼ਾਂ ਦੇ ਮਹਿਰਮ ਰਾਜ਼*

ਮੁਖ ਮਣੀ ਦਗੇ ਦੰਗ ਰੋਲਿਆਂ ਦੇ, ਬਣਿਆ ਰੰਗੁ ਗੁਲਾਲੁ ਮਣੀਓਲਿਆਂ ਦਾ।
ਮਣੀ ਲਾਲ ਕਿ ਮੁਖੜਾ ਲਾਲ ਹੈ ਏਹੁ, ਅਜਬ ਨੁਕਤੜਾ ਦੰਗ ਦੰਗੋਲਿਆਂ ਦਾ।
ਜਿੱਸ ਅਕਲ ਲਤੀਫ਼ ਖੁਦਾਇ ਸੰਦੀ, ਮਹਿਰਮ ਰਾਜ਼ ਰੱਬੀ ਨੁਕਤੜੋਲਿਆਂ ਦਾ।
ਰਮਜ਼ਾਂ ਸਮਝੀਆਂ ਸ਼ਕਤੀਆਂ ਵਾਲਿਆਂ ਨੇ, ਜਿਨ ਜ਼ਹੂਰ ਹੈ ਜ਼ਾਹਰ ਸ਼ਕਤੋਲਿਆਂ ਦਾ।੬੦੫।

ਪੇਖਿ ਪੇਖਿ ਸੋਭਾ ਸੁ ਗ਼ਲਤਾਨ ਹੋਏ, ਲਇਆ ਲੁਤਫ਼ ਸੱਚਾ ਲੁਤਫ਼ੜੋਲਿਆਂ ਦਾ।
ਲੁਤਫ਼ੁ ਲੁਤਫ਼ ਕਹਿ ਕਹਿ ਦੁਨੀ ਧੰਧ ਪਿੱਟੇ, ਵਿਰਸਾ ਲੁਤਫ਼ ਲਤੀਫ਼ ਖ਼ਾਸੋਲਿਆਂ ਦਾ।
ਖ਼ਾਸਾਂ ਖ਼ਾਸ ਵਿਰਲੇ ਖ਼ਾਲਸੋਲਿਆਂ ਨੂੰ, ਮਿਲੇ ਖ਼ਾਸ ਵਿਰਸਾ ਵਿਰਸੋਲਿਆਂ ਦਾ।
ਤਿਨ੍ਹਾਂ ਭਾਗ ਜਾਗੇ ਧੁਰ ਧੁਰੋਲਿਆਂ ਦੇ, ਅੰਕੁਰ ਉਗਿਆ ਪੂਰਬ ਲਿਖਤੋਲਿਆਂ ਦਾ।੬੦੬।

*ਨੂਰ ਅਗੰਮੀਆਂ ਦੀ ਹੁੰਨ ਵਰਖਾ*

ਆਈਆਂ ਰਾਗ ਰਤੰਨ ਪਰਵਾਰ ਪਰੀਆਂ, ਗਾਵਨਿ ਸੋਹਿਲਾ ਸੱਚ ਘਰੋਲਿਆਂ ਦਾ।
ਮੰਦਰੁ ਸੱਚੜਾ, ਗੁਰੂ ਦਰਬਾਰ ਸੱਚਾ, ਜਿਹ ਘਰਿ ਕੀਰਤਨ ਸ਼ਬਦ ਸੱਚੋਲਿਆਂ ਦਾ।
ਭਗਤ ਸੱਚੜੇ ਕੀਰਤਨ ਕਰਨਹਾਰੇ, ਰੰਗੁ ਸੱਚੜਾ ਭਗਤ ਰਤੋਲਿਆਂ ਦਾ।
ਹੁੰਨ ਵਰਸਦੇ ਨੂਰ ਅਗੰਮੀਆਂ ਦੇ, ਮਾਲਾ ਮਾਲ ਚੋਲਾ ਰੰਗ ਢੋਲਿਆਂ ਦਾ।੬੦੭।

*ਅੰਮ੍ਰਿਤ ਮੋਦ ਦੀਆਂ ਬਿਸਮ ਲਪਟਾਂ ਅਮਿਉ ਸੁਗੰਧਤੀ ਤ੍ਰਿਹਾਵਲ ਭੁਗਤਾਂ*

ਆਈਆਂ ਠੰਡੀਆਂ ਰੁਮਕਿ ਪਰਭਾਤ ਪਉਣਾਂ, ਠਰਿਆ ਹੀਅੜਾ ਠਾਰ ਠਰੋਲਿਆਂ ਦਾ।
ਜੁੜੀਆਂ ਪ੍ਰੇਮ ਹੁਲਸਾਈਆਂ ਮਸਤ ਨੈਣਾਂ, ਧਿਆਨ ਜੁਟਿਆ ਜੁੱਟ ਜੁਟੋਲਿਆਂ ਦਾ।
ਆਈਆਂ ਅਮੀ ਲਪੇਟੀਆਂ ਪ੍ਰੇਮ ਲਪਟਾਂ, ਖਿੜਕਾ ਖੁੱਲ੍ਹਿਆ ਬਿਸਮ ਖ਼ੁਸ਼ਬੋਲਿਆਂ ਦਾ।
ਆਈ ਅਜ ਸੁਗੰਧ ਤਿਰਹਾਵਲਾਂ ਦੀ, ਮੁਸ਼ਕ ਮਾਤ ਪਇਆ ਅਰਗਜੋਲਿਆਂ ਦਾ।੬੦੮।

ਗੁਰੂ ਬਾਣੀ ਅਭਿਆਸ ਕਰਿ ਡੰਝ ਲੱਥੀ, ਅੰਮ੍ਰਿਤ ਛੱਕਿਆ ਛਕ ਛਕੋਲਿਆਂ ਦਾ।
ਛੱਕੇ ਰਹਿ ਗਏ ਛਕਿ ਪ੍ਰਸਾਦੁ ਰਸੀਏ, ਆਇਆ ਸੁਆਦੁ ਬਿਸਮਾਦ ਬਿਸਮੋਲਿਆਂ ਦਾ।
ਛੱਕਿ ਮਹਾਂ ਪ੍ਰਸਾਦੁ ਕੜਾਹ ਕੁਣਕੇ, ਰਸ ਭੁੱਲ ਗਇਆ ਨੇਅਮਤੋਲਿਆਂ ਦਾ।
ਅਰਸ਼ੋਂ ਉਤਰੇ ਭੁਗਤਿ ਪ੍ਰਸਾਦਿ ਛਾਂਦੇ, ਥਾਲੁ ਪੂਰਿਆ ਭੋਗੁ ਕੁਣਕੋਲਿਆਂ ਦਾ।੬੦੯।

ਅਜ ਰੱਜ ਕੇ ਭੋਗ ਪ੍ਰਸਾਦੁ ਭੁੰਚੇ, ਭੋਗੁ ਲੱਗਿਆ ਗੁਪਤ ਭੁਗਤੋਲਿਆਂ ਦਾ।
ਲੱਖ ਨਿਅਮਤਾਂ ਲਵੇ ਨ ਲਗਿ ਸੱਕਨਿ, ਦਰੁ ਖੁਲ੍ਹਿ ਗਇਆ ਦਰਸ਼ਨੋਲਿਆਂ ਦਾ।
ਦਰੁ ਦਰਸ਼ਨਾਂ ਦੇ ਦਰਸਾਰੀਆਂ ਨੂੰ, ਕੀ ਵਪਾਰ ਬੈਕੁੰਠ ਮੁਕਤੋਲਿਆਂ ਦਾ।
ਖੇਲੇ ਸੁਰਤਿ ਗਗਨੰਤਰੀਂ ਸੁਰਤਿਆਂ ਦੀ, ਹੁਝਕਾ ਵੱਜਿਆ ਪ੍ਰੇਮ ਹਿਝਕੋਲਿਆਂ ਦਾ।੬੧੦।

*ਸ਼ਬਦ ਸਰੂਰੀ ਪੀਂਘਾਂ ਦੇ ਝੂਟੇ*

ਝੂਲੇ ਝੂਲਣੇ ਇਸ਼ਕ ਪੰਘੂੜਿਆਂ ਦੇ, ਲਹਿਰਾ ਲੁਟਿਆ ਲੋਰ ਚੜ੍ਹੋਲਿਆਂ ਦਾ।
ਸੇਜੇ ਸ਼ਬਦ ਸਰੂਰ ਦੀ ਪੀਂਘ ਝੂਟੀ, ਅਮਲੁ ਚੜ੍ਹਿ ਗਇਆ ਹਾਲ ਮਸਤੋਲਿਆਂ ਦਾ।
ਖੇਡੇ ਹਾਲ ਹੁਸ਼ਿਆਰ ਰੰਗ ਮਸਤੀਆਂ ਦੇ, ਇਕੋ ਖ਼ਿਆਲੁ ਖ਼ੁਦ ਮਸਤ ਖ਼ਿਓਲਿਆਂ ਦਾ।
ਖ਼ਿਆਲ ਮਸਤ ਸੇ ਮਸਤ ਖ਼ੁਦਾਇ ਬੰਦੇ, ਚੜ੍ਹਿਆ ਰੰਗੁ ਅਭੰਗ ਦਰਸੋਲਿਆਂ ਦਾ।੬੧੧।

*ਰੰਗ ਦੀਦਾਰ ਦੀ ਲੋਰ ਮਸਤੀ ਦੇ ਝੂਲਣੇ; ਰੱਬੀ ਪ੍ਰੇਮ ਹੰਡੋਲੇ ਦੇ ਚਕ੍ਰਿਤ ਚਕਰੀ ਹਲੋਰੇ*

ਝੂਲਨਿ ਝੂਲਣੇ ਰੰਗ ਦੀਦਾਰ ਰੱਤੇ, ਰੱਤਾ ਮੁਖੁ ਦੀਦਾਰ ਰਤੋਲਿਆਂ ਦਾ।
ਜਿਉਂ ਜਿਉਂ ਲੋਰ ਚੜ੍ਹੇ, ਤਿਉਂ ਤਿਉਂ ਰੰਗ ਖਿੜੇ, ਝੂਲਾ ਹੋਰ ਝੂਲੇ ਝੂਟਣੋਲਿਆਂ ਦਾ।
ਜ਼ੋਰੋ ਜ਼ੋਰ ਹਲੋਰੜੇ ਔਣ ਲੱਗੇ, ਚੱਕਰ ਚਲਿਆ ਪ੍ਰੇਮ-ਚੰਡੋਲਿਆਂ ਦਾ।
ਡੋਲੇ ਬੈਠ ਕੇ ਢੋਲੜੇ ਸੱਜਣਾਂ ਦੇ, ਆਵੈ ਰੱਜੁ ਨ ਪ੍ਰੇਮ ਖੇਡੋਲਿਆਂ ਦਾ।੬੧੨।

ਹੋਰੋ ਹੋਰ ਲੋਚਾ ਵਧੇ ਖੇਡਣੇ ਦੀ, ਘਟੇ ਸੁਆਉ ਨ ਕੇਲ ਕਲੋਲਿਆਂ ਦਾ।
ਤੋਰੇ ਤੁਰੇ ਪ੍ਰੇਮ ਹਲੋਰਿਆਂ ਦੇ, ਝੂਟਾ ਲਇਆ ਲਿਵ ਪੀਂਘ ਝੂਟੋਲਿਆਂ ਦਾ।
ਫੋਰੇ ਫੁਰੇ ਅਫੋਰ ਫੁਰਨੋਲਿਆਂ ਦੇ, ਮੰਦਲੁ ਵਜਿਆ ਧੁਰ ਮੰਦਰੋਲਿਆਂ ਦਾ।

*ਗਗਨ ਅਗੰਮੀ ਅਨਹਤ ਮੰਡਲੀ ਖੇਡ,*

ਘੁਰਨੇ ਘੁਰੇ ਅਘੋਰ ਘੁਰਨੋਲਿਆਂ ਦੇ, ਘਨੀਅਰ ਗਰਜਿਆ ਗਗਨ ਮੰਡੋਲਿਆਂ ਦਾ।੬੧੩।

ਬਿਨਾਂ ਬੱਦਲੀ ਬਾਰਸ਼ਾਂ ਹੋਇ ਰਹੀਆਂ, ਮੀਂਹੁ ਬਰਸਿਆ ਤੱਤ ਬੂੰਦੋਲਿਆਂ ਦਾ।
ਛਲਕੇ ਅੰਬਰੀ ਹੌਜ਼ ਖ਼ੁਸ਼ਬੋਈਆਂ ਦੇ, ਸੋਮਾ ਫੁੱਟਿਆ ਸਰਦ ਚਸ਼ਮੋਲਿਆਂ ਦਾ।

*ਅਮਰ ਬੂੰਟੀ ਬਸੰਤ ਬਹਾਰ ਦੇ ਜੋਤਿ ਵਿਗਾਸੀ ਆਤਮ ਪ੍ਰਗਾਸੀ ਗੁਲਸ਼ਨ*

ਚਸ਼ਮੇ ਉੱਛਲੇ ਅਦਿਭੁਤੀ ਕਉਸਰਾਂ ਦੇ, ਮਾਤ ਪੈ ਗਇਆ ਬਾਗ਼ ਇਰਮੋਲਿਆਂ ਦਾ।
ਟੂਸੇ ਅੰਕਰੇ ਅਮਰ ਸ਼ਗੂਫ਼ਿਆਂ ਦੇ, ਮਿਲਿਆ ਆਬੇ ਹਿਆਤੁ ਅਰਸ਼ੋਲਿਆਂ ਦਾ।੬੧੪।

ਸਬਜ਼ਾਜ਼ਾਰ ਹੋਏ ਸਰਵ ਗੁਲਸ਼ਨਾਂ ਦੇ, ਵੁੱਠਾ ਅਬਰ ਬਹਾਰੁ ਅਮਰੋਲਿਆਂ ਦਾ।
ਮੰਦਿ ਮੰਦਿ ਹੱਸੇ ਦਹਿਨ ਗੁੰਚਿਆਂ ਦੇ, ਸਿਹਨੁ ਸਰਸਿਆ ਮਲੀਆਗਰੋਲਿਆਂ ਦਾ।
ਟਹਿਕੇ ਨਿਆਰੜੇ ਕਿਆਰੜੇ ਨਰਗਸਾਂ ਦੇ, ਗਿਆਨ ਅਬਰ ਲੱਥਾ ਅੰਜਨੋਲਿਆਂ ਦਾ।
ਅੰਜਨ ਜੋਤਿ ਨਿਰੰਜਨੀ ਅੱਖੀਆਂ ਨੇ, ਮਾਨੁ ਖੱਸਿ ਲਇਆ ਖੰਜਨੋਲਿਆਂ ਦਾ।੬੧੫।

*ਪ੍ਰੇਮ ਕਸਾਈਆਂ ਜੋਤਿ ਨਿਰੰਜਨੀ ਲੋਇਣਾਂ*

ਇਸ਼ਕ ਅੰਜਨੀ ਖੰਜਨੀ ਲੋਇਣਾਂ ਨੇ, ਚਿੱਤੁ ਡੱਸ ਲਇਆ ਨਰਗਸੋਲਿਆਂ ਦਾ।
ਸੁਅਰਨ ਬਰਨ ਮਨ ਹਰਨ ਮਮੋਲਿਆਂ ਦੇ, ਮਨੁ ਹਿਰ ਲਇਆ ਹਿਰਨ ਮਿਰਗੋਲਿਆਂ ਦਾ।
ਪਿਰੀ ਪ੍ਰੇਮ ਕਸਾਈਆਂ ਅੱਖੀਆਂ ਨੇ, ਮੀਂਹੁ ਬਰਸਾਇਆ ਨੀਰ ਨਿਰਮੋਲਿਆਂ ਦਾ।
ਆਬ ਤਾਬ ਰੌਣਕ ਵਧੀ ਰੌਜ਼ਿਆਂ ਦੀ, ਅਬਰੁ ਆਣ ਲੱਥਾ ਛਹਿਬਰੋਲਿਆਂ ਦਾ।੬੧੬।

ਨਦਰ ਮਿਹਰੀ ਮੇਘ ਦੇ ਹੜ੍ਹੋਲ੍ਹ

ਊਨਵਿ ਊਨਵਿ ਉਮਾਹਿਆ ਲਾਇ ਝੜੀਆਂ, ਸੁਚਾ ਨੀਰ ਨਿਪੰਗ ਅਰਸ਼ੋਲਿਆਂ ਦਾ।
ਮੂਸਲਧਾਰ ਵੱਸੇ ਅੱਜ ਖੁਲ੍ਹ ਗਇਆ, ਮੇਘਾ ਅੰਬਰੀ ਸਮੁੰਦਰੋਲਿਆਂ ਦਾ।
ਅੰਬਰ ਪਾਟਿਆ ਥਿੱਗਲੀ ਕੌਣ ਲਾਵੇ, ਠੱਲ੍ਹ ਹੋਇ ਨ ਵਹਿਣ ਹੜ੍ਹੋਲਿਆਂ ਦਾ।
ਹੜ੍ਹ ਗੈਣ ਸਰੋਵਰੀ ਵਹਿਣ ਆਏ, ਕੜ੍ਹ ਪਾਟ ਗਇਆ ਅੰਬਰੋਲਿਆਂ ਦਾ।੬੧੭।

ਦਿੱਬ ਜੋਤਿ ਲਤੀਫ਼ ਥਰ ਤਤ ਜਲਹਰੀ ਗੈਣ ਸਰੋਵਰ

ਗਗਨਿ ਪਵਨ ਹੜਜੱਲ ਉਛੱਲਿ ਆਏ, ਵੁੱਠਾ ਮੀਹੁ ਅਮੀ ਜਲਹਰੋਲਿਆਂ ਦਾ।
ਜਲਹਰੁ ਅਮੀ ਸਰੁ ਸੁਭੱਰਾ ਵਰਸਿ ਰਹਿਆ, ਸੁਭੱਰ ਤਾਲੁ ਰਸ ਜੋਤਿ ਛਲਕੋਲਿਆਂ ਦਾ।
ਧਰਨ ਗਗਨ ਪਤਾਲ ਸਭਿ ਇੱਕ ਹੋਏ, ਡਲ੍ਹਕੇ ਜੋਤਿ ਪੁਲਾੜੁ ਨੀਰੋਲਿਆਂ ਦਾ।
ਜੋਤਿ ਨੀਰ ਪੁਲਾੜੁ ਅਥਾਹ ਛਲਕੇ, ਭਰਿਆ ਨੂਰ ਸਰੁ ਅਮੀ-ਉਦਕੋਲਿਆਂ ਦਾ।੬੧੮।

ਪਾਰਾਵਾਰ ਨਾ ਥਾਹ ਦਿਖਹੱਦ ਕੋਈ, ਹੈ ਅਸਗਾਹ ਥੱਰ ਹਰਿ-ਸਰਵਰੋਲਿਆਂ ਦਾ।
ਥੱਲਿ ਥੱਲਿ ਕਰੇ ਥੱਰ ਥੱਝਿ ਰਹਿਆ, ਰੱਸ-ਜੋਤਿ-ਅਮੀ-ਮਖਣੋਲਿਆਂ ਦਾ।

ਹਿਆਤ ਅਬਦੀ ਜਾਵਦਾਨ ਜਲ

ਦਿੱਬ ਜੋਤਿ ਲਤੀਫ਼ ਥਰ-ਤੱਤ ਸਰਵਰ, ਜਾਵਦਾਨ ਜਲ ਹਿਆਤ ਅਬਦੋਲਿਆਂ ਦਾ।
ਹਿਆਤ ਅਬਦੀਏ ਤਾਰੀਆਂ ਲਾਇ ਜੀਵਣਿ, ਪੀਵਣਿ ਆਬੇ ਹਿਆਤ ਯਜ਼ਦੋਲਿਆਂ ਦਾ।੬੧੯।

ਅਮਰ ਆਤਮੀ ਦਾਤ ਹਿਆਤ ਅਬਦੀ, ਸਾਖਸ਼ਾਤ ਦਰਸ਼ਨ ਪ੍ਰਭ-ਲਖੋਲਿਆਂ ਦਾ।
ਲਖਣਾ ਅਲੱਖ ਦਰਸ਼ਨ ਸਾਖਸ਼ਾਤ ਕਰਨਾ, ਸੁਆਂਗ ਧਾਰਨਾ ਸਰਲ ਬਿਰਤੋਲਿਆਂ ਦਾ।

ਸ਼ਬਦ ਅਹਾਰੀ ਨਿਰੰਕਾਰੀਆਂ ਦਾ ਨਾਮ ਅਧਾਰ

ਬਿਰਤ ਰੱਖਣੀ ਆਲਿਆਂ ਭੋਲਿਆਂ ਦੀ, ਪਾਇ ਮਰਤਬਾ ਬ੍ਰਹਮ ਗਿਆਨੋਲਿਆਂ ਦਾ।
ਨਿਰੰਕਾਰੀਆਂ ਨਾਮ ਅਧਾਰ ਇੱਕੋ, ਸਾਰ ਸ਼ਬਦ ਅਹਾਰੁ ਅਮੀਓਲਿਆਂ ਦਾ।੬੨੦।

ਗੁਰ ਸ਼ਬਦ ਅਭਿਆਸ ਪਵਨ ਰਸ ਜੋਤਿ ਬਿਲੋਵਣਾ ਤਤ

ਸੁਆਸਿ ਸੁਆਸਿ ਹਿਵਧਾਰਿ ਲਿਵਪਵਨ ਮਸਤੀ, ਸਸ ਘਰਿ ਸੂਰੁ ਰਸਜੋਤਿ ਜਗਨੋਲਿਆਂ ਦਾ।
ਸਸੀਅਰ ਜੋਤਿ ਉਦੋਤਿ ਰਸ ਪਵਨ ਮਗਨੇ, ਪਵਨ ਸ਼ਬਦ ਸੁੱਰਾਟ ਰਸਨੋਲਿਆਂ ਦਾ।
ਰਸਨਿ ਪਵਨ ਥੱਰਾਟ ਗੁਰ ਸ਼ਬਦ ਕੇਰੀ, ਗਗਨੀ ਸ਼ਬਦ ਗੁੱਰਾਟ ਘੁੱਰੋਲਿਆਂ ਦਾ।
ਗੁਰੂ ਸ਼ਬਦ ਗੁੱਰਾਟ ਘੁੱਰਾਟ ਘੁੱਰੇ, ਲਸ਼ਕੇ ਜੋਤਿ ਪੁਲਾੜੁ ਗਗਨੋਲਿਆਂ ਦਾ।੬੨੧।

ਨਾਮ ਜੋਤਿ ਪ੍ਰਕਾਸ਼ ਦੁਆਰਾ ਤ੍ਰਿਭਵਣ ਉਜਿਆਰਾ

ਧਾਰ ਜੋਤਿ ਕਿਰਨਾਰ ਬੂੰਦਾਰ ਬਰਸੇ, ਕੋਟ ਭਾਨ ਪਰਕਾਸ਼ ਭਵਨੋਲਿਆਂ ਦਾ।
ਵਡ ਉਜਿਆਰ ਚਮਕਾਰ ਤ੍ਰਿਭਵਣ ਸਾਰੇ, ਵਰ੍ਹਿਆ ਮੀਂਹ ਮਣਿ ਜੋਤਿ ਸੁਅਰਨੋਲਿਆਂ ਦਾ।
ਨਭੁ ਨਾਭੂਰ ਸਾਰਾ ਨੂਰੋ ਨੂਰ ਹੋਇਆ, ਜੋਤਿ ਮੰਤ੍ਰਿ ਮਨੁ ਅਸਥਿਰ-ਕਰੋਲਿਆਂ ਦਾ।

ਪਵਨ ਲਿਵ ਝਕੋਲਨੀ ਹਵਨ ਮਲਿਆਗਨੀ ਜੋਤਿ ਸਰਸਨੀ ਸਦ ਨਵ ਬਹਾਰੀ ਬਸੰਤ ਰਿਦ ਵਿਗਾਸੀਆਂ, ਜੋਤਿ ਪ੍ਰਗਾਸੀਆਂ ਅਮਿਉ ਤ੍ਰਿਪਤਾਸੀਆਂ ਦੇ ਅੰਮ੍ਰਿਤਾ ਬਚਨ

ਲੱਗ ਰਹੀ ਗੁਲਜ਼ਾਰ ਪੁਹਾਰਿਆਂ ਦੀ, ਦਉਰ ਚੱਲਿਆ ਪਵਨ ਝਕੋਲਿਆਂ ਦਾ।੬੨੨।

ਮਿੱਠੀ ਕੰਦ ਨਬਾਤ ਹੈ ਕੂਜ਼ਿਆਂ ਦੀ, ਅਜਬ ਸੁਆਦ ਗਟਾਕ ਚਖੋਲਿਆਂ ਦਾ।
ਅੰਮ੍ਰਿਤ ਬਾਤ ਨਬਾਤ ਹੈ ਚੂਜ਼ਿਆਂ ਦੀ, ਬੋਲੁ ਤੋਤਲਾ ਮੀਠ ਤੁਤੋਲਿਆਂ ਦਾ।
ਚੜ੍ਹਿਆ ਸਦਾ ਬਸੰਤ ਬਹਾਰ ਵਾਲਾ, ਮਾਹਾ ਮਾਹੁ ਮੁਬਾਰਕ ਰੁਤੋਲਿਆਂ ਦਾ।
ਮੌਲੀ ਸਗਲ ਬਨਰਾਇ ਫੁਲੰਤ ਜੋਤੀ, ਹੋਇਆ ਹਵਨ ਮਲਿਆਨ ਧੂਪੋਲਿਆਂ ਦਾ।੬੨੩।

ਜੋਤਿ ਜੱਗਿ ਉੱਠੀ ਵੱਡੇ ਚਾਨਣੇ ਦੀ, ਪੱਖਾ ਚੱਲਿਆ ਪਵਨ ਚੌਰੋਲਿਆਂ ਦਾ।
ਢੁਰੇ ਚਉਰ ਨਿਰੰਜਨੀ ਛਤਰ ਛਾਏ, ਤਖ਼ਤੁ ਬਖ਼ਤੁ ਬਲੰਦ ਭਗਤੋਲਿਆਂ ਦਾ।
ਇੰਦਰ ਲੋਕ ਅੰਦਰਿ ਹੱਲ ਚੱਲ ਮੱਚੀ, ਅੰਦਰੁ ਹਿੱਲ ਗਇਆ ਇੰਦਰੋਲਿਆਂ ਦਾ।
ਕੋਟ ਇੰਦ੍ਰ ਪੁਰੀਆਂ ਨਾ ਲੁਭਾਇ ਸੱਕਨਿ, ਸੱਚਾ ਬਿਮਲ ਮੇਅਰਾਜ ਮਸਤੋਲਿਆਂ ਦਾ।੬੨੪।

ਇਸ਼ਕ ਮਸਤ ਦਰਸ਼ਨ ਰੰਗ ਰੱਤਿਆਂ ਨੂੰ, ਫਿੱਕਾ ਸੁਖੁ ਬੈਕੁੰਠ ਕੋਟੋਲਿਆਂ ਦਾ।

*ਚਰਨ ਕਮਲ ਰਸਾਇਣੀ ਮੌਜ ਮਸਤੌਜੀਆਂ ਦਾ ਬਿਮਲ ਮੇਅਰਾਜ*

ਚਰਨ ਕੰਵਲ ਦੀ ਮੌਜ ਮਸਤੌਜ ਅੱਗੇ, ਮਾਤ ਖ਼ੁਲਦੇ ਬਰੀਂ ਮੋਮਨੋਲਿਆਂ ਦਾ।
ਚਰਨ ਸ਼ਰਨ ਸਰੋਜ ਦੇ ਮੌਜੀਆਂ ਨੂੰ, ਘਟਿ ਫ਼ਿਰਦੌਸ ਲੱਝਾ ਵਡ ਖ਼ੁਲਦੋਲਿਆਂ ਦਾ।
ਪਰਸੇ ਚਰਨ ਰਸਾਇਣੀ ਖ਼ੁਲਦੀਆਂ ਦੇ, ਮਾਨੁ ਮਿਟ ਗਇਆ ਖ਼ੁਲਦ ਗ਼ੁਲਤੋਲਿਆਂ ਦਾ।੬੨੫।

ਖ਼ੁਣਸ ਵਧ ਗਈ ਖ਼ੁਲਦ-ਗ਼ਲਤਾਨੀਆਂ ਦੀ, ਚਲਤ ਦੇਖ ਕੇ ਚਰਨ ਪਰਸੋਲਿਆਂ ਦਾ।
ਪਾਰਸ ਖ਼ਾਕ ਫ਼ਰਦੌਸ ਰਸਾਇਣੀਆਂ ਦੀ, ਕਿਣਕਾ ਪਾਕ ਰਜ ਖ਼ਾਕ ਚਰਨੋਲਿਆਂ ਦਾ।
ਕਾਫ਼ੀ ਨਾਮ ਰਸਾਇਣੀ ਇਕ ਰੱਤੀ, ਖਿੜਿਆ ਅਮਲ ਖੀਵੇ ਸੂਫ਼ੀਓਲਿਆਂ ਦਾ।

*ਨਾਮ ਰਸਾਇਣ ਖੀਵੇ ਅਮਲੀਆਂ ਦੀ ਅਥਾਹ ਲਿਵ ਗੈਣ ਸਰੋਵਰੀ ਗੰਮਤਾ ਲਿਵ ਨੈਣ ਝਰੋਖਿਆਂ ਰਾਹੀਂ ਅਮੀ ਗੈਣ ਸਰੋਵਰ ਦਾ ਅੰਤਰ ਘਟ ਵਿਗਾਸ;*

ਅਮਲਾਂ ਬਾਝ ਖੀਵੇ ਸ਼ਬਦ ਲੋਰ ਅਮਲੀ, ਸਦ ਮਖ਼ਮੂਰ ਮਨ ਸ਼ਬਦ ਗਟਕੋਲਿਆਂ ਦਾ।੬੨੬।

ਚੜ੍ਹੇ ਰਹਿਣ ਟਟਾਰੜੇ ਨੈਣ ਖੀਵੇ, ਲੱਭੇ ਖੋਜੁ ਨਾ ਗੈਣ ਗਵਨੋਲਿਆਂ ਦਾ।
ਨਹੀਂ ਥਾਹ ਅਥਾਹ ਸਰੋਵਰਾਂ ਦੀ, ਚੁੱਭਾ ਗਹਿਰ ਲਿਵਤਾਰ ਗੈਣੋਲਿਆਂ ਦਾ।
ਦੇਖੋ ਗੈਣਸਰ ਅੰਙਣੇ ਆਣਿ ਵੁੱਠਾ, ਇਹ ਰਸਾਇਣ ਲਿਵ ਨੈਣ ਝਰੋਖੋਲਿਆਂ ਦਾ।
ਅੰਤਰਿ ਘਾਟਿ ਝਰੋਖੜੇ ਖੁੱਲ੍ਹ ਗਏ, ਚੋਏ ਗਗਨਿ ਰਸਾਲੁ ਅਮੀਓਲਿਆਂ ਦਾ।੬੨੭।

*ਅੰਙਨੜਾ ਰਸ਼ਕੇ ਰੁਜ਼ਵਾਨ; ਭਵਨ ਅੰਙਨੜਾ ਪ੍ਰਕਾਸ਼ ਭੰਡਾਰ*

ਮੇਰਾ ਅੰਙਣਾ ਰਸ਼ਕ ਰਜ਼ਵਾਨ ਹੋਇਆ, ਝਰਨਾ ਝਰਨ ਲੱਗਾ ਨਿੱਝਰੋਲਿਆਂ ਦਾ।
ਅਨਹਦ ਕੀਰਤਨ ਅਮੀ ਪੁਹਾਰ ਪਵੇ, ਰੁਣ ਝੁਣਕਾਰੁ ਅਖੰਡ ਅਨਦੋਲਿਆਂ ਦਾ।
ਇਕ-ਤਾਰ ਰਸ-ਜੋਤਿ ਦੀ ਧਾਰ ਬੱਝੀ, ਝਿਲਮਿਲ ਥੰਮੁ ਪ੍ਰਕਾਸ਼ ਭਵਨੋਲਿਆਂ ਦਾ।
ਝਿਲਕੇ ਜੋਤਿ ਪਰਕਾਸ਼ ਦੇ ਥੰਮ ਨਿਆਰੇ, ਅਦਭੁਤ ਮਹਿਲ ਇਹ ਜੋਤਿ ਥੰਮੋਲਿਆਂ ਦਾ।੬੨੮।

ਰੰਗੁ ਮਹਿਲੁ ਕਿ ਭਵਨੁ ਪਰਕਾਸ਼ ਹੈ ਇਹੁ, ਕਿ ਭੰਡਾਰੁ ਰਸ ਜੋਤਿ ਪਰਨੋਲਿਆਂ ਦਾ।
ਬੱਝੇ ਥੰਮ ਰਸ-ਧਾਰ ਪ੍ਰਨਾਲਿਆਂ ਦੇ, ਜੋਤਿ ਝਿਲਕਣਾ ਭਵਨੁ ਝਿਲਕੋਲਿਆਂ ਦਾ।
ਝਿਲਮਿਲ ਥੰਮ ਕਿ ਮਣੀ ਮੁਨਾਰੜੇ ਇਹ, ਸੁੰਦਰ ਭਵਨ ਮੰਦਰੁ ਮਣਿ-ਜੜੀਓਲਿਆਂ ਦਾ।
ਮੇਰਾ ਭਵਨੁ ਭੰਡਾਰੁ ਪ੍ਰਕਾਸ਼ ਬਣਿਆ, ਝਿਲਕੇ ਝਾੜ ਫ਼ਾਨੂਸ ਜੁਗਨੋਲਿਆਂ ਦਾ।੬੨੯।

ਜੋਤਿ ਜੁਗਨੂਆਂ ਦੇ ਜਗਨਿ ਗਗਨਿ ਤਾਰੇ, ਮੀਂਹੁ ਵਰਸਿਆ ਜੋਤਿ ਕਿਰਨੋਲਿਆਂ ਦਾ।
ਕਿਰਨਿ ਕਿਣਮਣੀ ਜੋਤਿ ਰਸ ਕਿਰਨ ਕਣੀਆਂ, ਖੇਤ ਕੇਰਿਆ ਜੋਤਿ ਰਤਨੋਲਿਆਂ ਦਾ।
ਲਹਿਲਹਾਂਵਦੀ ਫ਼ਸਲ ਜੋਤਾਰ ਕੇਰੀ, ਖਿੜਿਆ ਬਾਗ਼ ਰਸ ਜੋਤਿ ਚਮਨੋਲਿਆਂ ਦਾ।
ਜੰਮੀ ਫ਼ਸਲ ਇਹ ਅਮਰ ਬਹਾਰ ਵਾਲੀ, ਸਮਾਂ ਸਰਸਿਆ ਜੋਤਿ ਸਮਰੋਲਿਆਂ ਦਾ।੬੩੦।

ਅਮਰ ਵੇਲ ਨੂੰ ਝਾੜ ਫਲ ਸਮਰੁ ਲੱਗੇ, ਪਾਰਜਾਤੁ ਫਲਿਆ ਗੁਰ ਤਰੋਲਿਆਂ ਦਾ।
ਸਰਵੀ ਝਾੜ ਉਤੇ ਝਾੜ ਫ਼ਾਨੂਸ ਝਿਲਕਣ, ਜੋਤਿ ਜਲਵੀਆ ਬਾਗ ਸਰਵੋਲਿਆਂ ਦਾ।
ਤਰਵਰ ਅਧਭੁਤੀ ਗੁਰੂ ਕੇ ਬਾਗ ਅੰਦਰਿ, ਸੀਨਾ ਚਾਕ ਹੈ ਸਰਵ ਕ਼ਦੋਲਿਆਂ ਦਾ।
ਸਰਵ ਕ਼ਦ ਤਰਵਰ ਅਮਰ ਜੋਬਨਾਂ ਦੇ, ਅਮਰ ਸਮਰੁ ਸ਼ਜਰਾਂ ਅਦਿਭੁਤੋਲਿਆਂ ਦਾ।੬੩੧।

ਕਲਪ ਬਿਰਛ ਵਿਗਸੇ ਗੁਰੂ ਗੁਲਸ਼ਨਾਂ ਦੇ, ਲਹਿਰ ਬਹਿਰਿਆ ਦਹਿਰ ਸ਼ਜਰੋਲਿਆਂ ਦਾ।
ਸ਼ਜਰ ਝਿਲਮਿਲੇ ਜੋਤਿ ਸਨੌਬਰਾਂ ਦੇ, ਖਿੜਿਆ ਨਵਲ ਫ਼ਰਦੌਸ ਤੂਬੋਲਿਆਂ ਦਾ।
ਤੂਬੇ ਜੰਨਤੀ ਉੱਗਵੇ ਜੋਤਿ ਰਤਨੇ, ਬਾਗ਼ ਮਾਤ ਹੋਇਆ ਜੰਨਤੋਲਿਆਂ ਦਾ।

*ਅੰਙਨੜਾ ਫ਼ਰਸ਼ ਫ਼ਰਦੌਸ*

ਮੇਰਾ ਅੰਙਣਾ ਫ਼ਰਸ਼ ਫ਼ਰਦੌਸੁ ਬਣਿਆ, ਬਿਰਖੁ ਜੰਮਿਆ ਪਾਰਜਾਤੋਲਿਆਂ ਦਾ।੬੩੨।

ਏਸ ਬ੍ਰਿਛ ਨੂੰ ਫਲ ਰਤਨ ਭਾਂਤ ਲੱਗੇ, ਇਹ ਫ਼ਰਦੌਸ ਮਣਿ ਜੜਤ ਫ਼ਰਸ਼ੋਲਿਆਂ ਦਾ।
ਰਸ-ਜੋਤਿ ਭਿੰਨੀ ਛਾਉਂ ਤੂਬਿਆਂ ਦੀ, ਜੋਤਿ ਰਸੀਅੜਾ ਪੈਹਨ ਛਵਨੋਲਿਆਂ ਦਾ।
ਸੋਹਣਾ ਫ਼ਰਸ਼ ਫ਼ਾਨੂਸ ਏਹੁ ਜੋਤਿ ਮਣੀਆ, ਜਲਵਾ ਜਗਮਗੀ ਜੋਤਿ ਪਦਮੋਲਿਆਂ ਦਾ।
ਜਲਵ ਜੋਤਿ ਪਦਮਾ ਦੀ ਗੁਲਜ਼ਾਰ ਲੱਗੀ, ਪਾਰਾਵਾਰੁ ਨਾ ਜੋਤਿ ਕ੍ਰਿਸ਼ਮੋਲਿਆਂ ਦਾ।੬੩੩।

ਚਲਤ ਚਕ਼ਮਕ਼ੀ ਜੋਤਿ ਗੁਲਜ਼ਾਰ ਕ੍ਰਿਸ਼ਮੇ, ਕ੍ਰਿਸ਼ਮੀ ਚਾਨਣਾ ਰਵਿ ਗੁਲਸ਼ਨੋਲਿਆਂ ਦਾ।
ਗੁਲਰੂ ਮਾਹਰੂ ਜੋਤਿ ਨੂਰਾਰ ਦੀਵੇ, ਖਿੜਿਆ ਦਰਸ਼ਨੀ ਬਾਗ਼ ਦੀਪੋਲਿਆਂ ਦਾ।
ਦੀਪ ਦਰਸ਼ਨੀ ਨੂਰ ਜੋਤਾਰ ਦਰਸ਼ਨ, ਲਹਿਰਾ ਲੁੱਟਣਾ ਦਰਸ ਬਾਂਕੋਲਿਆਂ ਦਾ।
ਮੇਰਾ ਅੰਙਣਾ ਜੋਤਿ ਗੁਲਜ਼ਾਰ ਬਣਿਆ, ਵਧਿਆ ਰਸ਼ਕੁ ਬਹਿਸ਼ਤ ਸੁਰਗੋਲਿਆਂ ਦਾ।੬੩੪।

*ਅੰਙਨੜਾ ਜੋਤਿ ਗੁਲਜ਼ਾਰ*

*ਅੰਙਨੜਾ ਅਭੱਗ ਦੀਵਾਨ ਗੋਬਿੰਦ ਭੇਟੋਲਿਆਂ ਦਾ*

ਅੰਙਣਿ ਚੰਦੁ ਸੋਭਾ ਜੋਤਿ-ਚਾਨਣੇ ਦੀ, ਹੈ ਉਜਾਲੜਾ ਕੋਟ ਸੂਰੋਲਿਆਂ ਦਾ।
ਅੰਙਣਿ ਕੋਟ ਮਲਿਆਨ ਮਲਿਆਗਰਾਂ ਦੇ, ਹੈ ਪ੍ਰਕਾਸ਼ ਕੋਟਾਨ ਚੰਦ੍ਰੋਲਿਆਂ ਦਾ।
ਚੰਦਨ ਚੰਦ ਅੰਙਣਿ ਸੀਤਲਾਈਆਂ ਦੇ, ਅੰਙਣੁ ਭਵਨੁ ਗੋਬਿੰਦ ਭੇਟੋਲਿਆਂ ਦਾ।
ਮੇਰਾ ਅੰਙਣਾ ਖ਼ਾਸ ਦਰਬਾਰੁ ਬਣਿਆ, ਹੈ ਅਭੱਗ ਦੀਵਾਨੁ ਖ਼ਾਸੋਲਿਆਂ ਦਾ।੬੩੫।

ਅੰਙਣਿ ਭਾਗੁ, ਅੰਙਣਿ ਹੈ ਸੁਹਾਗੁ ਮੇਰਾ, ਅੰਙਣਿ ਰਸੀਅੜਾ ਕੇਲ ਕਲੋਲਿਆਂ ਦਾ।
ਅੰਙਣਿ ਕੰਤ ਰੰਗਾਵਲਾ ਰੰਗੁ ਮਾਣੇ, ਰਾਵਲ ਰਾਵਲਾ ਭੌਰ ਅੰਙਣੋਲਿਆਂ ਦਾ।
ਭੌਰਾ ਰਸਕ ਰੀਸਾਲੜਾ ਕੰਤੁ ਮੇਰਾ, ਰੱਸੁ ਚੂਸਦਾ ਕੰਵਲ ਮੁਸ਼ਕੋਲਿਆਂ ਦਾ।
ਚੂਸੇ ਰੱਸ ਕਿ ਅੰਙਣੇ ਰੱਸ ਰੱਸੇ, ਰੱਸੋ ਰੱਸ ਹੋਇਆ ਗੱਚ ਚੋਲਿਆਂ ਦਾ।੬੩੬।

*ਅੰਙਨੜਾ ਸੇਜ-ਭਤਾਰ*

ਗੱਚੋ ਗੱਚ ਹੋਇਆ ਚੋਲਾ ਭਿੱਜਿ ਮੇਰਾ, ਚੋਆ ਚੋਇਆ ਸੁਧਾ ਰਸੋਲਿਆਂ ਦਾ।
ਮੇਰਾ ਅੰਙਣਾ ਸੁਧਾ ਚੁਅੰਙਣਾ ਏ, ਅੰਮ੍ਰਿਤ ਭੋਗ ਭੋਗੰਜਣਾ ਢੋਲਿਆਂ ਦਾ।
ਮੇਰਾ ਢੋਲੜਾ ਸੇਜ ਹੰਢੋਲੜਾ ਏ, ਰਸੁ ਗਿਆਨ ਚਓਲੜਾ ਚੋਲਿਆਂ ਦਾ।
ਮੇਰਾ ਚੋਲੜਾ ਸਦ-ਰੰਗ-ਢੋਲੜਾ ਏ, ਹੈ ਗਲੋਲੜਾ ਗਿਆਨ ਅਮਲੋਲਿਆਂ ਦਾ।੬੩੭।

ਹੈ ਰਸਾਇਣੀ ਅਮਲ ਗਿਆਨੁ ਗੂੜ੍ਹਾ, ਭੋਗ ਸੁਆਦ ਰੂੜ੍ਹਾ ਸੇਜੜੋਲਿਆਂ ਦਾ।
ਸੱਜ ਧੱਜ ਮੇਰੇ ਅਜ ਅੰਙਣੇ ਦੀ, ਵਰਨੇ ਕੌਣ ਕਵੀ ਅਨਭਵੋਲਿਆਂ ਦਾ।
ਙਿਆਨੁ ਰਾਉ ਰਵਿ ਅੰਙਣੇ ਭੋਗ ਭੋਗੇ, ਆਤਮ ਭੋਗ ਅਪਾਰ ਅਨੰਦੋਲਿਆਂ ਦਾ।
ਮੇਰਾ ਅੰਙਣਾ ਸੇਜ ਭਤਾਰ ਬਣਿਆ, ਰਚਿ ਅਡੰਬਰੀ ਸਾਜੁ ਸਾਜੋਲਿਆਂ ਦਾ।੬੩੮।

*ਅੰਙਣ ਦੰਗ ਦੁਆਰੜਾ ਵੱਜੜੇ ਦਾ*

ਜਾਨੀ ਬੈਠੜਾ ਅੰਙਣਾ ਮੱਲਿ ਮੇਰਾ, ਸੱਚਾ ਜਾਨੀਅੜਾ ਜਾਨ ਪ੍ਰਾਨੋਲਿਆਂ ਦਾ।
ਅੰਙਣਿ ਮੈਂਡੜੇ ਸੁਘੜ ਸੁਜਾਨ ਜਾਨੀ, ਚੋਜੀ ਸੱਚੜਾ ਚੋਜ ਚੋਜੋਲਿਆਂ ਦਾ।
ਅੰਦਰਿ ਅੰਙਣੇ ਲੱਧੜਾ ਖੋਜਿ ਸੁੰਦਰ, ਪਿਰ ਸੁੰਦ੍ਰਾਵਲਾ ਸੁੰਦਰ ਸੁੰਦ੍ਰੋਲਿਆਂ ਦਾ।
ਸੁੰਦਰ ਲਾਲ ਰੰਗੀਲੜੇ ਮੋਹਨੜੇ ਨੇ, ਰੰਗੁ ਖੇੜਿਆ ਦੰਗ ਦੁਆਰੋਲਿਆਂ ਦਾ।੬੩੯।

*ਅੰਙਣ ਸੋਇਨ ਮੰਦਰ ਸੁੰਦਰ ਸੋਹਿਨੇ ਦਾ*

ਸੋਭਾ ਔਜ ਸੀਮਾ ਸੁੰਦਰਤਾਈਆਂ ਦੀ, ਅੰਙਣੁ ਸੋਮਾ ਅਨੂਪ ਸਰੂਪੋਲਿਆਂ ਦਾ।
ਸ੍ਵਾਲਿਓਹ ਰੂਪ ਬਿਚੱਖਣਾ ਮੋਰ ਅੰਙਣੁ, ਅਤਿ ਸੁਲੱਖਣਾ ਘਰੁ ਸੁੰਦਰਤੋਲਿਆਂ ਦਾ।
ਸੋਹਣਾ ਅੰਙਣੇ ਜੋਤਿ ਜਗਾਇ ਬੈਠਾ, ਅੰਙਣੁ ਸੋਇਨ ਮੰਦਰ ਸੋਹਨੜੋਲਿਆਂ ਦਾ।
ਅੰਙਣੁ ਸੋਹਿਅੜੇ ਸੁੰਦਰਾਂ ਸੋਹਣਿਆਂ ਦੇ, ਜਿਤੁ ਪ੍ਰਕਾਸ਼ ਸੂਰਜ ਸੂਰਜੋਲਿਆਂ ਦਾ।੬੪੦।

ਸੋਹਣਾ ਸੋਹਣਿਆਂ ਦਾ, ਸੁੰਦਰ ਸੁੰਦਰਾਂ ਦਾ, ਸੂਰਜ ਸੂਰਜਾਂ ਚੰਦ ਚੰਦੋਲਿਆਂ ਦਾ।
ਮੋਹਨ ਮੋਹਨਾਂ ਦਾ, ਪ੍ਰੀਤਮ ਪ੍ਰੀਤਮਾਂ ਦਾ, ਲਾਲਨ ਲਾਲਨਾ ਨੂਰ ਨੂਰੋਲਿਆਂ ਦਾ।
ਲਾਲਨ ਲਪਟ ਆਵੇ ਮੇਰੇ ਅੰਙਣੇ ਤੋਂ, ਮੁਸ਼ਕ ਮਹਿਕਿਆ ਲਪਟ ਲਪਟੋਲਿਆਂ ਦਾ।
ਮਹਿਕ ਲਪਟ ਇਹ ਮਹਿਕਣੇ ਲਾਲਨੇ ਦੀ, ਅੰਙਣੁ ਲਪਟਿਆ ਲਪਟ ਖ਼ੁਸ਼ਬੋਲਿਆਂ ਦਾ।੬੪੧।

*ਅੰਙਣ ਮੁਸ਼ਕ ਮਿਹਕੰਜਣਾ ਲਾਲਨੇ ਦਾ*

ਸੰਪਟ ਅੰਙਣਾ ਲਪਟ ਲਪਟਾਇ ਬੈਠਾ, ਖਿੜਿਆ ਸੰਪਟੀ ਫੁੱਲ ਹਿਰਦੋਲਿਆਂ ਦਾ।
ਮੇਰਾ ਅੰਙਣਾ ਫੁੱਲ ਮਹਿਕੰਜਣਾ ਏ, ਲਾਲਨੁ ਭਾਨੁ ਹੈ ਫੁੱਲ ਖਿੜੋਲਿਆਂ ਦਾ।
ਖਿੜਿਆ ਫੁੱਲ ਅਨੂਪਮੀ ਭਾਨ ਮੁਖੀਆ, ਚੜ੍ਹਿਆ ਭਾਨੁ ਸੁਲਤਾਨੁ ਭਾਨੋਲਿਆਂ ਦਾ।
ਅੰਙਣਿ ਭਾਨੁ ਚੜ੍ਹਿਆ, ਅੰਙਣਿ ਫੁੱਲ ਖਿੜਿਆ, ਏਹ ਭੀ ਚੋਜੁ ਵਿਡਾਣ ਵਡਓਲਿਆਂ ਦਾ।੬੪੨।

ਭਾਨੁ ਫੁੱਲ ਅੰਦਰਿ, ਫੁਲੁ ਭਾਨ ਅੰਦਰਿ, ਘੁਲ ਮਿਲਿ ਘਿੱਚ ਝਲਕਾ ਸਨਮੁਖੋਲਿਆਂ ਦਾ।
ਫੁੱਲ ਭਾਨ ਮੁੱਖੀਆ, ਭਾਨ ਫੁੱਲ ਮੁਖੀਆ, ਦ੍ਰਿਸ਼ ਅਭੇਦ ਰਵਿ ਫੁੱਲ ਮੁਖੋਲਿਆਂ ਦਾ।
ਤੇਜ ਗੰਧ ਰਸੀਆ, ਗੰਧ ਤੇਜੁ ਜੋਤੀ, ਜੋਤਿ ਅਭਿੰਨ ਰਸੁ ਤੇਜ ਗੰਧੋਲਿਆਂ ਦਾ।
ਤੇਜੁ ਜੋਤਿ ਸੁਗੰਧ ਰਸੁ ਇਕ ਹੋਏ, ਅਜਬ ਮੇਲ ਫੁਲੇਲ ਅਮੋਲਿਆਂ ਦਾ।੬੪੩।

ਅੰਙਣਿ ਮੱਚਿਆ ਮੁਸ਼ਕ ਮਿਲਾਪ ਵਾਲਾ, ਮਿਲਿਆ ਨਾਹੁ ਪ੍ਰੀਤਮ ਪ੍ਰੀਤਮੋਲਿਆਂ ਦਾ।
ਮੇਰੇ ਅੰਙਣੇ ਗੂੰਜ ਗੜਗੱਜ ਗੂੰਜੀ, ਘੁਰਨਾ ਘੁਰਨਿਆ ਘੁਰਨ ਘੁਰਨੋਲਿਆਂ ਦਾ।
ਮੇਰੇ ਅੰਙਣੇ ਘੋਰ ਘਨਘੋਰ ਉੱਠੀ, ਮੰਦਲ ਗੂੰਜਿਆ ਗੂੰਜ ਗੂੰਜੋਲਿਆਂ ਦਾ।
ਘੂਕਣਿ ਅੰਙਣੇ ਘ੍ਰਾਟ ਘੁਕਾਟਿਆਂ ਦੇ, ਸ਼ਬਦ ਘੂਕਿਆ ਘੂਕ ਘੂਕੋਲਿਆਂ ਦਾ।੬੪੪।

*ਅੰਙਣ ਮਿਲਾਪ ਮਕਰੰਦ ਪ੍ਰੀਤਮੇ ਦਾ*

ਫੂਕੇ ਅੰਙਣੇ ਫ੍ਰਾਟ ਫੁਕਾਟਿਆਂ ਦੇ, ਨਾਦ ਫੂਕਿਆ ਫੂਕ ਫੂਕੋਲਿਆਂ ਦਾ।
ਮੇਰਾ ਅੰਙਣਾ ਦਸਮ ਦੁਆਰ ਬਣਿਆ, ਓਤ ਪੋਤ ਇਹ ਚਲਤ ਚਲਤੋਲਿਆਂ ਦਾ।
ਅੰਙਣ ਅਮਰ ਅਟਾਰੜੇ ਇਕ ਹੋਏ, ਭਰਮ ਭੇਦ ਨਾ ਵਿੱਥ ਵਿਥੋਲਿਆਂ ਦਾ।
ਮੇਰੇ ਅੰਙਣੇ ਕਉਤਕੀ ਚਲਤੁ ਰਚਿਆ, ਤਖ਼ਤ ਮੱਲਿਆ ਦਸਮ ਦੁਆਰੋਲਿਆਂ ਦਾ।੬੪੫।

*ਅੰਙਣ ਅਮਰ ਅਟਾਰੜਾ ਦਸਮ ਦੁਆਰੜਾ ਇਕ ਮਿਕ;*

ਅੰਙਣਿ ਜੋਤਿ ਰਸ-ਪਵਨ ਦੀ ਗੰਠ ਖੁਲ੍ਹੀ, ਨਾਭੁ ਵਿਗਸਿਆ ਸ਼ਬਦ ਰਿੜਕੋਲਿਆਂ ਦਾ।
ਨਾਭਿ ਪਵਨ ਰਸ-ਜੋਤਿ ਦੀ ਛੱਲ ਉੱਠੀ, ਚੜ੍ਹਿਆ ਗਗਨਿ ਰਸੁ ਜੋਤਿ ਛਲਕੋਲਿਆਂ ਦਾ।
ਗਗਨੀ ਜੋਤਿ-ਰਸ-ਝਿਲਕਣਾ ਚੱਕੁ ਘੁੰਮੇ, ਚੱਕਰੁ ਬੱਝਿਆ ਛੌੜ ਕਟੋਲਿਆਂ ਦਾ।
ਛਉੜ ਕਟਣੇ ਚੱਕ੍ਰ ਸੁਦਰਸ਼ਨੀ ਦਾ, ਚੱਲੇ ਚਰਖੜਾ ਜੋਤਿ ਬਰਕ੍ਰੋਲਿਆਂ ਦਾ।੬੪੬।

*ਅੰਙਣ ਜੋਤਿ ਪ੍ਰਚੰਡ ਪ੍ਰਕਾਸ਼ ਚਸ਼ਮਾ*

ਅੰਙਣਿ ਸ਼ਬਦ ਝਰਨਾਟ ਦੀ ਕੱਲ ਮਰੋੜੀ, ਇੰਜਣ ਚੱਲਿਆ ਗਗਨ ਚੱਕ੍ਰੋਲਿਆਂ ਦਾ।
ਬਰਕ੍ਰੀ ਜੋਤਿ ਪ੍ਰਕਾਸ਼ ਰਸ ਕਲਾ ਵਾਲਾ, ਦੌਰੁ ਚੱਲਿਆ ਚਰਖ ਇੰਜਨੋਲਿਆਂ ਦਾ।
ਰੱਖੇ ਕੋਟ ਤਾਕਤ ਸਟੀਮ ਇੰਜਣਾਂ ਦੀ, ਕੋਟ ਕਲਾ ਇੰਜਣ ਨਭ ਖੰਡੋਲਿਆਂ ਦਾ।
ਨਭ ਅਖੰਡ ਮੰਡਲ ਸਭ ਪ੍ਰਚੰਡ ਹੋਏ, ਪੁਰਜ਼ਾ ਦੱਬਿਆ ਨਾਭ ਪਵਨੋਲਿਆਂ ਦਾ।੬੪੭।

ਨਾਭਿ ਸ਼ਬਦ ਰਸ ਪਵਨ ਦੀ ਕਲਾ ਦੱਬੀ, ਛਿੜਿਆ ਜੋਤਿ ਚੱਕ੍ਰ ਨਭਿ ਵਰੋਲਿਆਂ ਦਾ।
ਜੋਤਿ ਗਿਆਨ ਪ੍ਰਚੰਡਨੀ ਝੱਖੜਾਂ ਦਾ, ਨਭਿ ਘੁਕਾਟ ਉੱਠਾ ਘਨਕਰੋਲਿਆਂ ਦਾ।
ਗਿਆਨ ਝੱਖੜਾਂ ਲਾਈਆਂ ਜੋਤਿ ਝੜੀਆਂ, ਸਰਵਰੁ ਪੂਰਿਆ ਨਾਭ ਨਭੋਲਿਆਂ ਦਾ।
ਨਾਭ ਨੱਭ ਭਰੱਬ ਕੇ ਇਕ ਹੋਏ, ਆਰਾ ਪਾਰ ਨਾ ਹੱਦ ਬੰਨੋਲਿਆਂ ਦਾ।੬੪੮।

*ਅੰਙਣ ਜੋਤਿ ਛਬਿ ਛਲਕਣੀ ਅਮਿਉ ਸਰੋਵਰ*

ਭੰਨੇ ਹੱਦ ਬੰਨੇ ਜੋਤਿ ਛਹਿਬਰਾਂ ਨੇ, ਕ੍ਰਿਸ਼ਮਾ ਧੰਨੁ ਅੰਙਣੂ ਘਨਹਰੋਲਿਆਂ ਦਾ।
ਘਟਾਂ ਉੱਠੀਆਂ ਘਨਹਰੀ ਅੰਙਣੇ ਤੋਂ, ਨਭਿ ਚਮਕਾਰ ਬੀਜਲ ਦਾਮਨੋਲਿਆਂ ਦਾ।
ਚਮਕੇ ਬਿਜਲੀ, ਅੰਙਣੇ ਜੋਤਿ ਲਿਸ਼ਕੇ, ਰਵਿ ਉਘਾੜੁ ਦਸਮ ਦੁਆਰੜੋਲਿਆਂ ਦਾ।
ਅੰਙਣ ਕੁੰਜੜੀ ਦਸਮ ਦੁਆਰਿਆਂ ਦੀ, ਕੁਫ਼ਲ ਖੁਲ੍ਹਿਆ ਅਗਮ ਦੁਗਮੋਲਿਆਂ ਦਾ।੬੪੯।

*ਅੰਙਣ ਕੁੰਜੜੀ ਦਸਮ ਦੁਆਰੜੇ ਦੀ*

ਦੁਗਮ ਦੁਰਗ ਗੜ੍ਹ ਅੰਙਣੇ ਖੋਲ੍ਹ ਦਿੱਤੇ, ਅੰਙਣੂ ਦੁਆਰੜਾ ਬੰਕ ਬੰਕੋਲਿਆਂ ਦਾ।
ਪ੍ਰੀਤਮ ਬੰਕੜੇ ਅੰਙਣੇ ਚਰਨ ਪਾਇਆ, ਕੰਵਲ ਜੋਤਿ ਮਣੀ ਪਦਮੜੋਲਿਆਂ ਦਾ।
ਅੰਙਣ ਤਖ਼ਤ ਚਰਨਾਰ ਕਰਤਾਰ ਬਣਿਆ, ਰਸ਼ਕ ਅੰਙਣਾ ਕੰਵਲ ਵਿਗਸੋਲਿਆਂ ਦਾ।
ਸੂਰਜ ਚੰਦ ਮਾਸ਼ੂਕੜੇ ਆਸ਼ਕਾਂ ਦੇ, ਮੇਰਾ ਭਾਨੁ ਆਸ਼ਕ ਮਾਸ਼ੂਕੋਲਿਆਂ ਦਾ।੬੫੦।

*ਅੰਙਣ ਤਖ਼ਤ ਚਰਨਾਰ ਕਰਤਾਰ ਸੰਦਾ*

ਕੰਵਲ ਕੁਦਮਨੀ ਖਿੜਨਿ ਰਵ ਚੰਦ ਦੇਖੇ, ਖੀਵਾ ਭਾਨੁ ਖੀਵੇ ਅੰਙਣੋਲਿਆਂ ਦਾ।
ਮੇਰਾ ਭਾਨ ਭਰਤਾਰ ਮੂੰ ਅੰਙਣੇ ਦਾ, ਆਸ਼ਕ ਸੱਚੜਾ ਫੁੱਲ ਖਿੜੋਲਿਆਂ ਦਾ।
ਆਪੇ ਖਿੜੇ, ਭੀ ਅੰਙਣਾ ਆਪਿ ਖੇੜੇ, ਰਸੀਆ ਰੱਸੁ ਆਪੇ ਰੱਸ ਚੋਲਿਆਂ ਦਾ।
ਆਪੇ ਚੋਲੜਾ, ਸੇਜ ਭਤਾਰ ਆਪੇ, ਰਮੀਅਲ ਰਾਵਲਾ ਓਤ ਪੋਤੋਲਿਆਂ ਦਾ।੬੫੧।

ਆਪੇ ਬਣੇ ਮਾਸ਼ੂਕ ਮੁਸ਼ਤਾਕ ਆਪੇ, ਆਪੇ ਲਾਲ ਮੋਹਨੁ ਮਨਹਰੋਲਿਆਂ ਦਾ।
ਆਪੇ ਭਗਤਿ ਅਧੀਨ ਹੈ ਭਗਤ ਵੱਛਲ, ਆਪੇ ਪ੍ਰੇਮ ਸ਼ੈਦਾਈ ਭਗਤੋਲਿਆਂ ਦਾ।
ਆਪੇ ਸਨਮ ਪ੍ਰੀਤਮ, ਆਪੇ ਪ੍ਰੀਤ ਪ੍ਰੇਮੀ, ਆਪੇ ਅੰਙਣਾ ਪ੍ਰੀਤ ਪ੍ਰੀਤੋਲਿਆਂ ਦਾ।
ਆਪੇ ਰਮੇ, ਰਮਾਏ ਭੀ ਆਪ ਤਾਈਂ, ਅੰਙਣਿ ਮੇਲੁ ਰਸ ਕੇਲ ਕ੍ਰੀੜੋਲਿਆਂ ਦਾ।੬੫੨।

*ਅੰਙਣ ਰਮਨ ਅਸਥਾਨ ਰਲੀਓਲਿਆ ਦਾ; ਅੰਙਣ ਦੀ ਅਨਿਕ ਪ੍ਰਕਾਰੀ ਸੋਭਾ*

ਮੇਰਾ ਅੰਙਣਾ ਬਿੰਦ੍ਰਾਬਨ ਅਮਰ ਬਣਿਆ, ਰੰਗਲ ਰਮਨ ਅਸਥਾਨ ਰਲੀਓਲਿਆਂ ਦਾ।
ਅਮਰ ਛੈਲ ਬਿੰਦ੍ਰਾਬਨ ਅਟੱਲ ਅੰਙਣ, ਛਲੀਆ ਗੋਕਲੀ ਬਿੰਦ੍ਰਾਬਨੋਲਿਆਂ ਦਾ।
ਕ੍ਰੀੜ ਅਸਥਾਨ ਅਦੁਤੀ ਆਨੰਦ ਦਾਤਾ, ਮਾਨ ਮਰਦਨੀ ਕਾਨ੍ਹ ਕ੍ਰਿਸ਼ਨੋਲਿਆਂ ਦਾ।
ਕ੍ਰੀੜਾ ਆਤਮੀ ਭੋਗ ਸੰਜੋਗ ਵਾਲਾ, ਅਜੱਰ ਅਮਰ ਆਨੰਦ ਬਿਨਦੋਲਿਆਂ ਦਾ।੬੫੩।

ਆਤਮ ਅਨਦ ਬਿਨੋਦੀਆ ਭੋਗੁ ਉੱਤਮ, ਤੁਰੀਆ ਗੁਣੀ ਬਿਸਮਾਦ ਸੁਆਦੋਲਿਆਂ ਦਾ।
ਆਤਮ ਭੋਗ ਦਾ ਸੁਆਗ ਬਿਸਮਾਦ ਆਵੇ, ਅਚਰਜ ਅਨਦ ਅਹਿਲਾਦ ਸੇਜੋਲਿਆਂ ਦਾ।
ਸੇਜੇ ਚੋਜ ਅਡੰਬਰੀ ਸਾਜੁ ਸਜਿਆ, ਅਦਿਭੁਤੰਬਰੀ ਪਾਟ ਪਟੋਲਿਆਂ ਦਾ।
ਸੇਜੇ ਬਿਸਮ ਸੁਅੰਬਰੀ ਕਾਜ ਰਚਿਆ, ਸਦ ਗੰਧਰਬ ਵੀਵਾਹ ਨੌਸ਼ਹੋਲਿਆਂ ਦਾ।੬੫੪।

ਨੌਸ਼ਹੁ ਦੱਯੜਾ ਅੰਙਣੇ ਆਣ ਵੁੱਠਾ, ਆਤਮ ਭੋਗੀਆ ਸੇਜ ਭੋਗੋਲਿਆਂ ਦਾ।
ਅੰਙਣਿ ਸਰਧ ਅਪਾਰੜੀ ਸੇਜ ਸੋਹੇ, ਕਰਿ ਸੀਂਗਾਰੁ ਪਟੰਬਰੀ ਚੋਲਿਆਂ ਦਾ।
ਹਰਿ ਪਟੰਬਰੀ ਅੰਗੁ ਸ੍ਰੀ ਰੰਗ ਚੋਲੇ, ਏਹ ਸਰਧੰਬਰੀ ਠਾਠੁ ਸਰਧੋਲਿਆਂ ਦਾ।
ਦੱਯੁ ਦੰਗ ਬਿਸਮੰਗਰੀ ਢੰਗ ਢੋਲੇ, ਏਹ ਦਿਗੰਬਰੀ ਨਾਟ ਨਾਟੋਲਿਆਂ ਦਾ।੬੫੫।

ਨਟ ਵਟ ਨਾਟ ਸੇਜੇ ਸਾਰੰਗਪਾਣ ਖੇਲੇ, ਰਮੀਅਲ ਰਾਵਲਾ ਕੇਲ ਕੇਲੋਲਿਆਂ ਦਾ।
ਮੋਹਨ ਲਾਲ ਰੰਗੀਲੜਾ ਰੰਗੁ ਮਾਣੈ, ਲੈਂਦਾ ਪ੍ਰੇਮ ਲਹਿਰਾ ਪੰਘੂੜੋਲਿਆਂ ਦਾ।
ਮੇਰੇ ਅੰਙਣੇ ਪਲੰਘ ਅਨੂਪ ਵਿਛਿਆ, ਆਤਮ ਭੋਗ ਲੀਲ੍ਹਾ ਲਲਤੋਲਿਆਂ ਦਾ।
ਮੇਰੇ ਅੰਙਣੇ ਅਮਰ ਸੋਹਾਗ ਹਰਿਆ, ਥਿਰ ਸੰਜੋਗ ਸੰਗਮ ਜੁਗ ਜੁਗੋਲਿਆਂ ਦਾ।੬੫੬।

ਅੰਙਣ ਅਜ਼ਲ ਅਬਦੀ ਆਫ਼ਤਾਬ ਚੜ੍ਹਿਆ, ਨਾ ਹਿਸਾਬੁ ਪੂਰਬ ਪੱਛਮੋਲਿਆਂ ਦਾ।
ਕਦੇ ਛਿਪੇ ਨ ਰਾਤਿ ਅੰਧੇਰ ਹੋਵੇ, ਐਸਾ ਭਾਨੁ ਸੁਲਤਾਨ ਸਿਫ਼ਤੋਲਿਆਂ ਦਾ।
ਨਾ ਗ਼ਰੂਬ ਨਾ ਸ਼ਫ਼ਕ ਤਲੂਅ ਮੁੜਿ ਮੁੜਿ, ਚੁੱਕਾ ਗੇੜਾ ਮਸ਼ਰਕ ਮਗ਼ਰਬੋਲਿਆਂ ਦਾ।
ਉਫ਼ਕ ਜੋਤਿ ਪੁਲਾੜ ਉਘਾੜ ਹੋਇਆ, ਸੀਤਲ ਚਾਨਣਾ ਜੋਤਿ ਕਿਰਨੋਲਿਆਂ ਦਾ।੬੫੭।

ਸਸ ਵਿਗਾਸੀਆ ਸੂਰ ਪਰਗਾਸ ਹੋਇਆ, ਕੋਟ ਨੂਰ ਜ਼ਹੂਰ ਸ਼ਫ਼ਕੋਲਿਆਂ ਦਾ।
ਅੰਙਣ ਸੂਰ ਡਲ੍ਹਕੇ ਕੋਟ ਸੂਰਜਾਂ ਦਾ, ਝਲਕੇ ਨੂਰੁ ਕੋਟਾਨ ਚੰਦ੍ਰੋਲਿਆਂ ਦਾ।
ਭਾਨਾ ਭਾਨ ਹੈ ਮੈਂਡੜਾ ਭਾਨੁ ਸੱਚਾ, ਠਾਕੁਰ ਕੋਟ ਬ੍ਰਹਿਮੰਡ ਖੰਡੋਲਿਆਂ ਦਾ।
ਮੇਰਾ ਅੰਙਣਾ ਭਾਨੁ ਪਰਧਾਨੁ ਬਣਿਆ, ਚਸ਼ਮਾ ਫ਼ੈਜ਼ ਸਸੀਅਰ ਸ਼ੱਮਸੋਲਿਆਂ ਦਾ।੬੫੮।

*ਅੰਙਣਾ ਭਾਨ ਪ੍ਰਧਾਨ ਸਰਬ ਸਸੀਅਰ ਸੂਰਜਾਂ ਦਾ ਚਸ਼ਮਾਏ ਫ਼ੈਜ਼*

ਸ਼ੱਮਸ ਮੈਂਡੜਾ ਸ਼ੱਮਸਾਂ ਸਾਰ ਸ਼ੱਮਸ, ਚੰਦ ਬਦਰ ਸਿਰਤਾਜ ਬਦਰੋਲਿਆਂ ਦਾ।
ਬਦਰ ਮਾਹ ਮੈਂਡਾ ਭਾਨ ਜੋਤਿ ਚਸ਼ਮਾ, ਸਰਬ ਸੂਰ ਸਸੀਅਰ ਉਡਗੁਨੋਲਿਆਂ ਦਾ।
ਸੋਈ ਅੰਙਣੇ ਮੈਂਡੜੇ ਉਦੇ ਹੋਇਆ, ਜੋਤਿ ਚਾਨਣਾ ਸਭ ਚਾਨਣੋਲਿਆਂ ਦਾ।
ਤਿਸ ਦੇ ਚਾਨਣੇ ਸਰਬ ਮਹਿ ਹੋਇ ਚਾਨਣ, ਜੋਤਾਂ ਜੋਤਿ ਜੋਤੀਸ਼ ਜੋਤੋਲਿਆਂ ਦਾ।੬੫੯।

ਚਾਂਦਨ ਆਙਣਾ ਸਰਬ ਦਾ ਜੋਤਿ ਚਾਨਣੁ, ਪੁੰਨਿਓ ਪੂਰੜਾ ਚੰਦੁ ਥਿਤੋਲਿਆਂ ਦਾ।
ਆਦ ਅੰਤ ਮੱਧੇ ਸਦਾ ਚੰਦੁ ਪੂਰਾ, ਨਾ ਦਸਤੂਰ ਹੈ ਘਾਟ ਘਟੋਲਿਆਂ ਦਾ।
ਅੰਙਣ ਚੰਦ ਸੁਲੱਖਣਾ ਆਨਿ ਚੜ੍ਹਿਆ, ਵਡ ਸੁਲਤਾਨ ਸਭ ਭਾਨ ਚੰਦ੍ਰੋਲਿਆਂ ਦਾ।
ਮੇਰਾ ਅੰਙਣਾ ਤਖ਼ਤੁ ਸੁਲਤਾਨ ਬਣਿਆ, ਕੇਂਦਰ ਕੁੱਲ ਨਖਿਅਤਰ ਭੂਗੋਲਿਆਂ ਦਾ।੬੬੦।

*ਅੰਙਣ ਤਖਤ ਸੁਲਤਾਨ ਕੇਂਦਰ ਸਰਬ ਨਖਯਤ੍ਰ ਭੂਗੋਲਿਆਂ ਦਾ*

ਗਗਨੀ ਮੰਡਲੀ ਖੰਡ ਬ੍ਰਹਮੰਡ ਤਾਰੇ, ਸਭੁ ਪਰਵਾਰੁ ਧ੍ਰੂ ਪਰਦੱਖਣੋਲਿਆਂ ਦਾ।
ਧ੍ਰੂ ਸਮੇਤ ਮੂ ਅੰਙਣੇ ਗਿਰਦ ਘੁੰਮੇ, ਬਣਿ ਪਰਵਾਰੁ ਰੌਸ਼ਨ ਉਡਗਨੋਲਿਆਂ ਦਾ।
ਨਿਰਤਕਾਰੀਆਂ ਕਰਿ ਆਰਤੀ ਉਤਾਰਨ, ਅੰਙਣ ਮੂਲ ਮੰਗਲ ਸ਼ੁਭ ਲਗਣੋਲਿਆਂ ਦਾ।
ਸ਼ੁੱਭ ਲਗਣ ਸ਼ੁਭਲੱਖਣਾ ਸ਼ੁਭ ਨਛੱਤਰ, ਅੰਙਣ ਪਿਰੀ ਸੁਰਜਨ ਸੁਰਜਨੋਲਿਆਂ ਦਾ।੬੬੧।

ਉਡਗਨ ਘੱਤਿ ਪਰਵਾਰ ਚਉਫੇਰ ਨੱਚਨਿ, ਅੰਙਣੁ ਨਿਰਤ ਮਰਕਜ਼ ਆਰਤੋਲਿਆਂ ਦਾ।
ਕਰਿ ਕਰਿ ਆਰਤੀ ਲੈਣ ਪਰਦੱਖਣਾ ਭੀ, ਅੰਙਣ ਧ੍ਰੁਜ ਆਰਤੀ ਉਤਾਰੋਲਿਆਂ ਦਾ।
ਅੰਙਣ ਧ੍ਰੂ ਹੈਰਤ ਅਫ਼ਜ਼ੰਦ ਬਣਿਆ, ਰਸ਼ਕ ਕੰਦ ਉਡਗਨ ਰਕੀਬੋਲਿਆਂ ਦਾ।
ਕਈ ਕੋਟ ਰਵਿ ਚੰਦ ਨਿਖੱਤਰਾਂ ਦੇ, ਸਭੁ ਸਮੂਹ ਅੰਙਣ ਆਸ਼ਕੋਲਿਆਂ ਦਾ।੬੬੨।

ਹੁਇ ਆਸ਼ੱਕਤ ਡੰਡਉਤਿ ਵਿਚਿ ਪਏ ਲੰਮੇ, ਡਿੱਠਾ ਨਾਹ ਅੰਙਣ ਨਿਸ਼ੱਸਤੋਲਿਆਂ ਦਾ।
ਅੰਙਣ ਆਸਣ ਉਤੇ ਲਾ ਸਮਾਧ ਬੈਠਾ, ਪ੍ਰੀਤਮੁ ਪੂਜੁ ਅਰਸ਼ੀ ਆਸਣੋਲਿਆਂ ਦਾ।
ਅੰਙਣ ਮੈਂਡੜਾ ਪੂਜ ਅਸਥਾਨ ਬਣਿਆ, ਸਦਕਾ ਪੂੰਜ ਪਰਤਾਪ ਪ੍ਰੀਤੋਲਿਆਂ ਦਾ।
ਆਤਮ ਜੋਤਿ ਜਗੰਨੜਾ ਮੋਰ ਅੰਙਣੁ, ਮਰਕਜ਼ ਜੋਤਿ ਪਰਮਾਤਮ ਜੁੜੋਲਿਆਂ ਦਾ।੬੬੩।

*ਅੰਙਣ ਪੂਜ ਅਸਥਾਨ ਅਰਸ਼ੀ ਪੂਜਾਰੀਆਂ ਦਾ*

ਪਰਮ ਜੋਤਿ ਪਰਮਾਤਮਾ ਨਾਲਿ ਜੁੜਿਆ, ਆਤਮ ਜੋੜ ਅੰਙਣ ਮਰਕਜ਼ੋਲਿਆਂ ਦਾ।
ਜਿਗਰ ਜੋਤਿ ਪਰਮਾਤਮੀ ਲਖ਼ਤ ਬਣਿਆ, ਜੋਤਿ ਅੰਙਣਾ ਲਖ਼ਤ ਜਿਗਰੋਲਿਆਂ ਦਾ।
ਮੇਰਾ ਅੰਙਣਾ ਮਰਕਜ਼ ਆਧਾਰ ਬਣਿਆ, ਤਖ਼ਤ ਲਖ਼ਤ ਜਿਗਰ ਬਖ਼ਤਰੋਲਿਆਂ ਦਾ।
ਮੇਰਾ ਅੰਙਣਾ ਸਦਾ ਅਬਿਨਾਸ਼ ਰਹਿਸੀ, ਨਿਹਚਲੁ ਤਖ਼ਤੁ ਅਜ਼ਲ ਅਬਦਲੜੋਲਿਆਂ ਦਾ।੬੬੪।

ਅਬਿਚਲ ਜੋਤਿ ਨਗੀਨੜੇ ਜੜਤ ਜੜਿਆ, ਕਾਲ ਰਹਿਤ ਅਕਾਲ ਝਮਕੋਲਿਆਂ ਦਾ।
ਮੇਰਾ ਅੰਙਣਾ ਤਖ਼ਤੁ ਅਕਾਲ ਬਣਿਆ, ਉੱਚ ਗੁੰਬਜ਼ਾ ਗੂੰਜ ਗੂੰਜੋਲਿਆਂ ਦਾ।
ਬਿਸਮ ਘੜਤਿ ਮਣਿ ਜੜਤ ਮੁਨਾਰਿਆਂ ਦੀ, ਬੁੰਗਾ ਬੰਕੜਾ ਬੰਕ ਦੁਆਰੋਲਿਆਂ ਦਾ।
ਗੁਰਾਂ ਆਪਿ ਸੰਵਾਰਿਆ ਸਾਜਿ ਹੱਥੀਂ, ਨਿਹਚਲੁ ਨੀਂਵ ਅਕਾਲ ਤਖ਼ਤੋਲਿਆਂ ਦਾ।੬੬੫।

*ਅੰਙਣ-ਤਖ਼ਤ ਅਕਾਲ*

ਏਸ ਬੁੰਗੜੇ ਅਮਰ ਅਖੰਡ ਧੁਨੀਆਂ, ਅਨਹਦ ਨਾਦ ਹੋਵੇ ਕੀਰਤਨੋਲਿਆਂ ਦਾ।
ਸਿਫ਼ਤ ਸਦਾ ਕੰਤੂਹਲੀ ਕੇਲ ਹੋਵੇ, ਅਮਰ ਖੰਡੀਏ ਸੰਤ ਭਗਤੋਲਿਆਂ ਦਾ।
ਸਰਮ ਖੰਡੀਏ ਬਿਸਮ ਆਨੰਦ ਵਾਲਾ, ਰੂਪ ਅਰੂਪ ਜਲਵਾ ਅਦਭੁਤੋਲਿਆਂ ਦਾ।
ਸਚ ਖੰਡ ਵਾਸੀ ਨੂਰ ਬੁੱਕਿਆਂ ਦਾ, ਝਾਕਾ ਅਪਰ ਅਪਾਰ ਦਰਸੋਲਿਆਂ ਦਾ।੬੬੬।

ਝਾਤੀ ਪਾਵਨੀ ਬੈਠਿ ਝਰੋਖਿਆਂ ਤੇ, ਕੁਆੜ ਖੁਲ੍ਹਿਆ ਅੰਤਰ-ਗਤੋਲਿਆਂ ਦਾ।
ਤਾਕ ਉੱਘੜੇ ਹੋਏ ਤ੍ਰਿਕਾਲ ਦਰਸੀ, ਭਇਆ ਗਿਆਨੁ ਭਵਿੱਖ ਭੂਤੋਲਿਆਂ ਦਾ।
ਸੁਝੇ ਭੂਤ ਭਵਿੱਖ ਪ੍ਰਕਾਸ਼ ਹੋਇਆ, ਗਿਆਨ ਆਤਮੀ ਦਿਬ ਦ੍ਰਿਸ਼ਟੋਲਿਆਂ ਦਾ।
ਅੰਤਸ਼ਕਰਨ ਵਿਚਿ ਰੌਸ਼ਨੀ ਦਿਬ ਦੱਗੇ, ਜੱਗੇ ਦੀਪ ਰੌਸ਼ਨ ਜ਼ਮੀਰੋਲਿਆਂ ਦਾ।੬੬੭।

ਦਿੱਬ ਦੀਪ ਏਹ ਰੌਸ਼ਨ ਜ਼ਮੀਰੀਆਂ ਦੇ, ਹੈ ਖ਼ਮੀਰ ਅਕਸੀਰ ਸਿਫ਼ਤੋਲਿਆਂ ਦਾ।
ਦਿੱਬ ਦੀਪ ਕਿ ਹੈਨ ਇਹ ਦਿੱਬ ਲੋਇਨ, ਚਸ਼ਮਾ ਦਿੱਬ ਦੀਦਾਰ ਨਿਰਖੋਲਿਆਂ ਦਾ।
ਸਾਖਸ਼ਾਤ ਪਰਤੱਖ ਦੀਦਾਰ ਦਿੱਸੇ, ਰਾਜ਼ ਫ਼ਾਸ਼ ਨਕਾਬ ਪਹਿਰੋਲਿਆਂ ਦਾ।
ਬੁਰਕਾ ਪੋਸ਼ ਮਹਿਬੂਬ ਪਰਕਾਸ਼ ਹੋਏ, ਘੁੰਘਟੁ ਚੁੱਕਿਆ ਨੂਰ ਮੁਖੜੋਲਿਆਂ ਦਾ।੬੬੮।

*ਸਾਖਸ਼ਾਤ ਪ੍ਰਤੱਖ ਦਿਬਯ ਦੀਦਾਰ*

ਦਰਸ ਝਲਕ ਦਿਖਲਾਉਣ ਦਾ ਸ਼ੌਕ ਲੱਗਾ, ਸਤਰ ਤੋੜਿਆ ਸਰਮ ਹਰਮੋਲਿਆਂ ਦਾ।
ਸਤਰ ਅਸਥਾਨ ਤੋੜੇ, ਸਰਮ ਹਰਮ ਤੋੜੇ, ਪਰਬਲ ਪ੍ਰੇਮ ਦੀਦਾਰ ਅਰਪੋਲਿਆਂ ਦਾ।
ਰਹੀ ਸੁਰਤਿ ਨਾ ਪੜਦਾ-ਨਸ਼ੀਨੀਆਂ ਦੀ, ਸ਼ੌਕ ਉਠਿਆ ਦਰਸ ਝਲਕੋਲਿਆਂ ਦਾ।
ਮੇਰਾ ਸਨਮ ਭੀ ਪੜਦਿਆਂ ਵਿਚਿ ਰਹਿੰਦਾ, ਨਾਇਕ ਢੋਲੜਾ ਸਗਲ ਭਵਨੋਲਿਆਂ ਦਾ।੬੬੯।

ਦੇਖੋ ਢੋਲੜਾ ਪੜਦਾ-ਨਸ਼ੀਨ ਹੋਇਆ, ਜੋ ਪਰਜੋਲੜਾ ਸਰਬ ਪੜਦੋਲਿਆਂ ਦਾ।
ਗੁਪਤ ਆਸਣੀ ਹੋਇ ਅਦ੍ਰਿਸ਼ਟ ਬੈਠਾ, ਸਿਰਜਨਹਾਰ ਕਰਤਾ ਕੁਦਰਤੋਲਿਆਂ ਦਾ।
ਪ੍ਰੀਤਮ ਪਰਗਟ ਪਹਾਰੜੇ ਨਾਹਿ ਦਿੱਸੇ, ਜੋ ਪਰਗਟਾਲੜੂ ਸਰਬ ਸ੍ਰਿਸ਼ਟੋਲਿਆਂ ਦਾ।
ਅਗੇ ਆਸ਼ਕਾਂ ਦੇ ਆਸ਼ਕਾਰ ਹੋਏ, ਬੁਰਕਾ ਦੂਰ ਕਰਿ ਨੂਰ ਨਖ਼ਰੋਲਿਆਂ ਦਾ।੬੭੦।

ਪੜਦੇ ਨਹੀਂ ਏਹ ਨੂਰ ਕਜੂਰ ਨਖ਼ਰੇ, ਚੋਜੀ ਕੇਲੁ ਲੁਕਣ ਮੀਟਣੋਲਿਆਂ ਦਾ।
ਲੁਕਣ ਮੀਟੀਆਂ ਖੇਲਿ ਕਲੋਲ ਕਰਨਾ, ਅੰਤ ਰੱਖਣਾ ਦਿਲ ਆਸ਼ਕੋਲਿਆਂ ਦਾ।
ਤੇਰਾ ਖੇਲੁ ਅਸਾਡੜਾ ਮਰਨੁ ਹੋਵੈ, ਤੈਨੂੰ ਚੋਜ ਚੰਗਾ ਕਰਵਟੋਲਿਆਂ ਦਾ।
ਕਰਵਟ ਦੇ ਨ ਪਿਆਰਿਆ ਮਾਰਿ ਮੈਨੂੰ, ਸਾਨੂੰ ਕਹਿਰ ਕਰਵਟ ਪਲ ਛਿਨੋਲਿਆਂ ਦਾ।੬੭੧।

*ਚੋਜੀ ਪ੍ਰੀਤਮ ਦੀ ਲੁਕਣ ਮੀਟੀ ਲੀਲ੍ਹਾ*

ਇਕ ਨਿਮਖ ਮਾਤਰ ਤੇਰੇ ਕਰਵਟਾਂ ਦੀ, ਸਾਨੂੰ ਕਹਿਰ ਭਾਸੇ ਜੁਗ ਜੁਗੋਲਿਆਂ ਦਾ।
ਕਰਵਟ ਤੇਰੜੀ ਮੋਹਿ ਭਲੇਰੜੀ ਨਾ, ਏਦੂੰ ਬਿੰਗ ਭਲਾ ਕਰਵੱਟੋਲਿਆਂ ਦਾ।
ਹਉ ਬਲਿਹਾਰਨੇ ਮੁਖੜਾ ਫੇਰਿ ਪਿਆਰੇ, ਮੈਂ ਮੁਸ਼ਤਾਕ ਦਰਸ਼ਨ ਸਨਮੁਖੋਲਿਆਂ ਦਾ।
ਸਦਾ ਸਨਮੁਖੀ ਦਰਸੁ ਦੀਦਾਰ ਹੋਵੇ, ਕਰੋ ਬਿਲਮ ਨਾ ਨਿਮਖ ਭਰੋਲਿਆਂ ਦਾ।੬੭੨।

*ਲੁਪਤ ਲੀਲੋਲੜੇ ਲੀਲ੍ਹਾਵੰਤ ਅਗੇ ਲੁਕਣ ਲੀਲ੍ਹਾ ਲੁਕੋਵਣ ਲਈ ਲੇਲੜੀਆਂ*

ਸਦ ਨਵਰੰਗ ਰੰਗਾਂ ਵਿਚਿ ਰੰਗਿ ਲਵੋ, ਕਰੋ ਭੰਗੁ ਨਾ ਪ੍ਰੇਮ ਚਿਰੋਲਿਆਂ ਦਾ।
ਪੂਰਬ ਪ੍ਰੀਤਿ ਵੀਚਾਰੀਏ ਪ੍ਰਾਨ ਨਾਥਾ, ਰੋਹੁ ਨਿਵਾਰਿ ਮੇਰੇ ਅਵਗੁਣੋਲਿਆਂ ਦਾ।
ਅਚਣਚੇਤ ਮੈਥੋਂ ਭੁਲਾਂ ਹੋਇ ਗਈਆਂ, ਭੇਦੁ ਖੋਲ੍ਹਿਆ ਨਿਜ ਬਿਵਸਥੋਲਿਆਂ ਦਾ।
ਅਵਗੁਣਿਆਰ ਗੁਣਹੀਣ ਤੋਂ ਖਤਾ ਹੋਈ, ਬਖ਼ਸ਼ਣਹਾਰ ਤੂੰ ਹੀ ਅਵਗੁਣੋਲਿਆਂ ਦਾ।੬੭੩।

ਪਾਰਾਵਾਰ ਨਾ ਤੇਰੀਆਂ ਬਖ਼ਸ਼ਸ਼ਾਂ ਦਾ, ਕੁਛ ਸ਼ੁਮਾਰ ਨਾ ਮੋਰ ਖਤੋਲਿਆਂ ਦਾ।
ਅਸੀਂ ਖਤੇ ਕਮਾਂਵਦੇ ਬਹੁਤ ਸ਼ਾਹਾ, ਬਖ਼ਸ਼ਣਹਾਰ ਤੂੰ ਖ਼ਤਾ ਕਰੋਲਿਆਂ ਦਾ।
ਗੁਨਹਗਾਰ ਸਦ ਭੁੱਲਣੇਹਾਰ ਖਿਨੁ ਖਿਨੁ, ਵਡ ਭੰਡਾਰੁ ਹੈ ਤੋਰ ਛਿਮੋਲਿਆਂ ਦਾ।
ਛਿਮਾ ਕਰੋ! ਛਿਮੋ! ਮੋਰ ਅਵਗੁਣਾਂ ਨੂੰ, ਤੂੰ ਬਖ਼ਸ਼ਿੰਦ ਭੁੱਲੇ ਬਾਰਕੋਲਿਆਂ ਦਾ।੬੭੪।

ਕੋਟ ਖਤੇ ਖਿਨ ਬਖ਼ਸ਼ਣੇਹਾਰ ਹੈਂ ਤੂੰ, ਤਾਰਨਹਾਰੁ ਅਕ੍ਰਿਤਘਣੋਲਿਆਂ ਦਾ।
ਤੂੰ ਕਰੀਮ ਕਾਮਲ, ਤੂੰ ਰਹੀਮ ਰਾਜ਼ਕ, ਤੂੰ ਕਰਿ ਅਫ਼ਵ ਗੁਨਾਹ ਕਿਬਰੋਲਿਆਂ ਦਾ।
ਸਭਿ ਕਬੀਰ ਸਗ਼ੀਰ ਗੁਨਾਹ ਬਖ਼ਸ਼ਹਿ, ਤੈਨੂੰ ਤਰਸੁ ਹੈ ਤਉ ਦਰ ਢਠੋਲਿਆਂ ਦਾ।
ਜੋਈ ਸ਼ਰਨਿ ਆਵੈ ਤਿਸੈ ਕੰਠਿ ਲਾਵੈ, ਸੱਚਾ ਬਿਰਦੁ ਤਉ ਫ਼ਜ਼ਲ ਕਰਮੋਲਿਆਂ ਦਾ।੬੭੫।

ਕੂਕਰ ਦਾਸ ਦਰ ਦੇ ਕਿੰਕਰ ਕੀਟ ਬਰਦੇ, ਤੂੰ ਕ੍ਰਿਪਾਲ ਦਾਸਾਂ ਕਿੰਕਰੋਲਿਆਂ ਦਾ।
ਤੂੰ ਬਖ਼ਸ਼ਿੰਦ ਬਾਪੂ ਮੈਂ ਫ਼ਰਜ਼ਿੰਦ ਤੇਰਾ, ਤੂੰ ਰਹਿੰਦ ਭੁੱਲੇ ਫ਼ਰਜ਼ਿੰਦੋਲਿਆਂ ਦਾ।
ਵੱਡੀ ਭੁੱਲ ਹੋਈ ਹੋਛੀ ਮੱਤਿ ਮੇਰੀ, ਮੈਂ ਕੁਚੱਜ ਕੀਤਾ ਹੋਛੜੋਲਿਆਂ ਦਾ।
ਅੱਤਿ ਪੁੱਜ ਕੇ ਹੋਛੜਾ ਕੰਮ ਕੀਤਾ, ਫੜਿਆ ਢੰਗ ਮੈਂ ਛੋਛ ਹੁੱਬੋਲਿਆਂ ਦਾ।੬੭੬।

ਹੁੱਬਾਂ ਛੋਛੀਆਂ ਹੋਛੀਆਂ ਉੱਠਿ ਖਲੀਆਂ, ਮਨੁ ਗੁਮਰਾਹ ਹੋਇਆ ਮਤਿ ਛਛੋਲਿਆਂ ਦਾ।
ਹੁੱਬ ਉੱਠੀ ਕਰੀ ਸਿਫ਼ਤ ਅੰਙਣੇ ਦੀ, ਨਾ ਸੰਕੋਚ ਕੀਤਾ ਰੰਚ ਓਹਲਿਆਂ ਦਾ।
ਭੈ ਦੀਵਾਨੜਾ ਹੋਇ ਨ ਮਸ਼ਟ ਵੱਟੀ, ਨ ਕਰਤੱਬ ਕੀਤਾ ਆਲੇ ਭੋਲਿਆਂ ਦਾ।
ਖ਼ੁਦ-ਸਤਾਇਸ਼ੀ ਭਾਂਵਦੀ ਨਾਹਿ ਤੈਨੂੰ, ਕੀਤਾ ਰੋਸ ਤੈਂ ਰੋਗ ਕਟੋਲਿਆਂ ਦਾ।੬੭੭।

ਰੋਗ ਪਾਪ ਸੂਖਮ ਭੀ ਨਾ ਰਹਿਣ ਦੇਵਹਿ, ਦਾਰੂ ਹੋਇਆ ਰੋਸੁ ਰੋਗੋਲਿਆਂ ਦਾ।
ਖ਼ੁਦ-ਸਤਾਇਸ਼ੀ ਭੋਲੜੇ ਭਾਇ ਹੋਈ ਤੇਰਾ ਰੋਸ ਰੁੱਠਣ ਨਹੋਰੋਲਿਆਂ ਦਾ।
ਚੂਕਾ ਰੋਸ ਨਹੋਰੜਾ ਭੁਲ ਮੰਨੀ, ਤੂੰ ਬਖ਼ਸ਼ਿੰਦ ਹੈਂ ਬਿਨੈ ਕਰੋਲਿਆਂ ਦਾ।
ਧੰਨ ਦਾਤਿਆ! ਫੇਰ ਤੈਂ ਮਿਹਰ ਕੀਤੀ, ਵੱਡ ਭੰਡਾਰੁ ਦਾਤਾਰੁ ਮਿਹਰੋਲਿਆਂ ਦਾ।੬੭੮।

*ਤੁੱਠੇ ਪ੍ਰੀਤਮ ਦਾ ਬਹੁੜ ਰੁਠ ਕੇ ਤੁੱਠੇ ਰਹਿਣਾ ਅਤੇ ਅੰਙਣੜੇ ਦੀ ਸਦ ਬਹਾਰੀ ਗੁਲਜ਼ਾਰ ਲਗਣੀ ਤੇ ਲੱਗੀ ਰਹਿਣੀ*

ਲਟ ਛੁਟਕਾਇ ਕੈ ਫੇਰ ਤੈਂ ਬਾਂਹ ਦਿੱਤੀ, ਭਾਰਾ ਹੌਸਲਾ ਭਾਰੀ ਭੁਜੋਲਿਆਂ ਦਾ।
ਤੇਰਾ ਨਦਰ ਕਰੰਮੜਾ ਧੰਨ ਜਿਗਰਾ, ਧੰਨ ਕਰਮੁ ਉਦਾਰ ਕਰਮੋਲਿਆਂ ਦਾ।
ਸ਼ੁਭ ਮੱਤੀਆਂ ਤੇਰੀਆਂ ਰੋਸ ਝਿੜਕਾਂ, ਤਉ ਉਪਦੇਸ਼ ਸੁਹਣਾ ਝਿੜਕਣੋਲਿਆਂ ਦਾ।
ਦੇਵੇਂ ਮੱਤੜੀ, ਰੋਸੁ ਦਿਖਾਇ ਝਿੜਕੇਂ, ਰਾਹੁ ਅਨੂਠੜਾ ਰੋਸ ਸਮਝੋਲਿਆਂ ਦਾ।੬੭੯।

ਬਹੁਬਿਧਿ ਝਿੜਕਿ ਸਮਝਾਇ ਫਿਰ ਕੰਠ ਲਾਵਹਿ, ਬਹੁੜ ਮਾਣ ਰਖਹਿ ਲੜਲਗੋਲਿਆਂ ਦਾ।
ਤਉ ਲੜ ਲੱਗਿਆਂ ਦੀ ਤੈਨੂੰ ਲਾਜ ਆਹੇ, ਤੁੱਠਾ ਸਾਂਈ ਤੂੰ ਸ਼ਰਨ-ਪੜੋਲਿਆਂ ਦਾ।
ਇਕ ਵਾਰ ਝਲਕਾਰ ਦਿਖਾਰਿ ਪਿਛੋਂ, ਤੈਨੂੰ ਫ਼ਿਕਰ ਹੈ ਦਰਸ ਭੌਰੋਲਿਆਂ ਦਾ।
ਲਾਇਹਿ ਲੜਿ ਜਿਸੈ ਤਿਸ ਲੜਿ ਆਪ ਲਗਹਿ, ਭਲਾ ਚਲਤ ਏਹ ਤਉ ਚਲਤੋਲਿਆਂ ਦਾ।੬੮੦।

ਕਰਹਿ ਵੱਸਿ ਜਿਸੈ ਤਿਸ ਦੇ ਵੱਸਿ ਹੋਵਹਿ, ਇਹ ਬਿਨੋਦ ਭਲਾ ਤਉ ਬਿਨਦੋਲਿਆਂ ਦਾ।
ਫੜਹਿ ਬਾਂਹ ਨ ਬਹੁੜ ਤੂੰ ਮੂਲ ਛਡਹਿ, ਭਲਾ ਬਿਰਦੁ ਇਹ ਤਉ ਬਿਰਦੋਲਿਆਂ ਦਾ।
ਰੰਗੁ ਲਾਇ ਕੈ ਫੇਰ ਨਾ ਰੰਗੁ ਮੋੜਹਿ, ਕਰਹਿ ਭੰਗੁ ਨਾ ਨੇਹੁ ਚਿਰੋਲਿਆਂ ਦਾ।
ਆਇਆ ਵੱਸਿ ਪਿਰੁ ਕਦੇ ਨ ਛੋੜਿ ਜਾਈ, ਭਲਾ ਨੇਹੁ ਭਗਵੰਤ ਗੀਤੋਲਿਆਂ ਦਾ।੬੮੧।

ਭਲੀ ਭਈ ਭਗਵੰਤਿ ਫਿਰ ਸਾਰ ਲਈ, ਮੁਖ ਫੇਰਿਆ ਜਲਵ ਦਰਸੋਲਿਆਂ ਦਾ।
ਵਾਹ ਧੰਨ ਜਲਵੇ, ਤੇਰੇ ਧੰਨ ਜਲਵੇ, ਧੰਨ ਜਲਵੜਾ ਜੋਤਿ ਮੁਖੜੋਲਿਆਂ ਦਾ।
ਲੱਗੀ ਫੇਰ ਗੁਲਜ਼ਾਰ ਦੀਦਾਰਿਆਂ ਦੀ, ਖਿੜਿਆ ਕੌਲੁ ਰਸੁ ਜੋਤਿ ਜਲਵੋਲਿਆਂ ਦਾ।
ਏਥੇ ਠੱਪ ਦੇ 'ਜੋਤਿ ਵਿਗਾਸ' ਡੱਬਾ, ਖਿੰਡੇ ਮੁਸ਼ਕ ਨਾ ਅਮੀ ਅਮੋਲਿਆਂ ਦਾ।੬੮੨।

ਹਿਰਦੇ ਰਖਿ ਸੰਭਾਲ ਨ ਡੁੱਲ੍ਹ ਜਾਏ, ਵੱਥੁ ਅਮੁਲ ਏਹ ਮੁੱਲ ਮਹਿੰਗੋਲਿਆਂ ਦਾ।
ਕਿਸੇ ਕਦਰ ਨ ਮਹਿੰਗੜੇ ਵੱਥ ਸੰਦੀ, ਕਾਲ ਪਇਆ ਸੱਚੇ ਗਾਹਕੋਲਿਆਂ ਦਾ।
ਮਸ਼ਟ ਹੋਇ ਰਹੁ ਖੋਲ੍ਹ ਨ ਭੇਦੁ ਡੂੰਘਾ, ਗੁੜ ਖਾਇ ਕੇ ਗਿਆਨ ਗੁੰਗੋਲਿਆਂ ਦਾ।
ਗੁੰਗਾ ਹੋਇ ਰਹੁ ਗਟਿ ਗਟਾਕ ਪੀ ਕੇ, ਸਬਕ ਸਿਖ ਲੈ ਅਜੱਰ ਜਰੋਲਿਆਂ ਦਾ।੬੮੩।

# ਅਰਥਾਵਲੀ

ਇਸ ਅਰਥਾਵਲੀ ਵਿਚ ਔਖੇ ਸ਼ਬਦਾਂ ਦੇ ਅੱਖਰੀ ਅਤੇ ਨੇੜੇ ਢੁਕਦੇ ਅਰਥ ਦਿੱਤੇ ਹਨ। ਇਹਨਾਂ ਦੇ ਆਤਮਕ ਭਾਵ ਕਵਿਤਾ ਦੇ ਪਾਠ ਵਿਚ ਸਹਿਜ ਸੁਭਾਇ ਹੀ ਸਪੱਸ਼ਟ ਹੋ ਜਾਸਣ। ਇਹ ਸ਼ਬਦ ਪੁਸਤਕ ਵਿਚ ਅਨਭਵੀ ਕ੍ਰਿਸ਼ਮਿਆਂ ਅਤੇ ਚਮਤਕਾਰਾਂ ਨਾਲ ਸੰਬੰਧ ਰਖਦੇ ਹਨ। ਇਸ ਲਈ ਇਨ੍ਹਾਂ ਨੂੰ ਸਮਝਣ ਸਮਝਾਉਣ ਲਈ ਸੰਸਾਰੀ ਅਲੰਕਾਰਾਂ ਜਾਂ ਭਾਵਾਂ ਵਿਚ ਦੱਸਣਾ ਸੋਭਦਾ ਨਹੀਂ। ਮਸਲਨ 'ਉਲਸ਼' ਫ਼ਾਰਸੀ ਲਫ਼ਜ਼ ਹੈ, ਜਿਸ ਦੇ ਅਰਥ ਹਨ—'ਸੀਤ ਪ੍ਰਸ਼ਾਦਿ' ਪਰ *ਜੋਤਿ ਵਿਗਾਸ* ਵਿਚ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਹ ਲਫ਼ਜ਼ 'ਅੰਮ੍ਰਿਤ-ਰਸ-ਗਟਾਕ' ਦੇ ਭਾਵ ਵਿਚ ਵਰਤਿਆ ਗਿਆ। ਗੁਰਮੁਖਾਂ ਨੇ ਪੁਰਾਣੇ ਲਫ਼ਜ਼ਾਂ ਵਿਚ ਨਵੇਂ ਪ੍ਰਾਣ ਤੇ ਨਵੀਂ ਜਿੰਦ ਪਾਈ ਹੈ।

| ਸ਼ਬਦ | ਅਰਥ |
|---|---|
| | (ੳ) |
| ਉਦਕ | ਜਲ |
| ਉਦਮਾਦ | ਮਸਤੀ, ਖ਼ੁਮਾਰੀ |
| ਉਨਮਨ | ਮਸਤ, ਉਚ ਅਟਾਰੀ ਵਾਲੀ, ਅਫੁਰ ਅਵਸਥਾ |
| ਉਮਕਾਇਆ | ਭਰਿਆ, ਉਛਲਾਇਆ |
| ਊਨਵ ਊਨਵ | ਝਿਮ ਝਿਮ, ਧੀਰੇ ਧੀਰੇ |
| ਉਲਸ਼ | ਅੰਮ੍ਰਿਤ-ਰਸ-ਗਟਾਕ |
| ਉਲਸਿਤ | ਅਨੰਦਿਤ |
| ਉਰਧ ਕਮਲ | ਮੂਧਾ ਕਮਲ |
| | (ਅ) |
| ਅਲਿ | ਭੌਰਾ |
| ਆਫ਼ਤਾਬ | ਸੂਰਜ |
| ਅੰਙਣਾ | ਵੇਹੜਾ, ਹਿਰਦਾ, ਨਾਭ-ਪੁਲਾੜ |
| ਅੰਦਲੀਬ | ਬੁਲਬੁਲ |
| ਅਵਤੰਸੀਆ | ਭੂਸ਼ਿਤ (crowned), (garlanded) |
| ਅਹਿਲਾਦ | ਖ਼ੁਸ਼ੀ, ਉਮਾਹ |
| ਅਧਿਆਸ | ਆਸਣ ਅਸਥਿਤੀ |
| ਅਨਰਾਓ | ਪ੍ਰੇਮ, ਪਿਆਰ, ਇਸ਼ਕ |
| ਆਕਰਖ | ਮਿਕਨਾਤੀਸੀ, ਸ਼ਕਤੀ |
| ਅਨਲ ਪੰਛੀ | ਪਵਣ ਅਹਾਰੀ ਪੰਛੀ |
| ਆਈਡੀਅਲ (ideal) | ਆਦਰਸ਼ਕ |

| ਸ਼ਬਦ | ਅਰਥ |
|---|---|
| ਅਮਰਜ਼ੀਸਤ | ਸਦ ਸਦੀਵੀ (eternal) |
| ਅਲਿਕਸਰ (elixer) | ਅੰਮ੍ਰਿਤ |
| | (ੲ) |
| ਇਜਜ਼ | ਨਿਮਰਤਾ |
| | (ਸ) |
| ਸਿਰਪ (syrup) | ਸ਼ਰਬਤ |
| ਸ਼ਾਦਾਬ | ਹਰਿਆ ਭਰਿਆ |
| ਸਰਚਣਾ | ਸੰਤੁਸ਼ਟ ਹੋਣਾ, ਪਰਚਾਓ |
| ਸ਼ਬ | ਰਾਤ |
| ਸ਼ਫ਼ਕ | ਸੂਰਜ ਦੇ ਛਿਪਣ ਵੇਲੇ ਦੀ ਲਾਲੀ |
| ਸੇਲ | ਬਰਛਾ |
| ਸਿਵਲੀਜ਼ੇਸ਼ਨ (civilization) | ਸਭਿਅਤਾ, ਨਵ ਖ਼ਿਆਲੀ |
| ਸਦਨ | ਘਰ |
| ਸਨਮ | ਮਾਸ਼ੂਕ, ਪਿਆਰਾ, ਸੁੰਦਰ |
| ਸ੍ਰਿਸਤ | ਸੁਭਾਓ |
| ਸ਼ਿਕਾਰ ਸ਼ੁਦਨ | ਸ਼ਿਕਾਰ ਹੋਏ |
| ਸੈਦ | ਸ਼ਿਕਾਰ |
| ਸੁਪਰਨੈਚੁਰਲ (supernatural) | ਅਸਾਧਾਰਨ, ਅਗੰਮੀ |
| ਸੂਹਟ | ਤੋਤਾ |
| ਸ਼ਮਸ | ਸੂਰਜ |

| ਸ਼ਬਦ | ਅਰਥ |
|---|---|
| ਸੀਮਾ | ਹੱਦ |
| ਸ਼ਬਦ ਖੰਡਾ | ਨਾਮ ਅਭਿਆਸ |
| | (ਹ) |
| ਹਿਵਧਾਰ | ਸੀਤਲ |
| ਹਬੀਬ | ਪਿਆਰਾ |
| ਹਵਸ | ਤ੍ਰਿਸ਼ਨਾ |
| ਹਮਦਮ | ਇਕ-ਜਾਨ ਪ੍ਰਾਨ ਸਾਥੀ |
| | (ਕ) |
| ਕਟਕ | ਫੌਜ, ਸਮੁੱਚੇ ਹੀ |
| ਕਸਬ | ਪੇਸ਼ਾ |
| ਕੈਵਲਾਂ | ਜੋਗੀ |
| ਕਲਬ | ਦਿਲ |
| ਕੈਂਵਲ | ਮੁਕਤੀ |
| ਕੁਤਕਾ | ਸੋਟਾ |
| ਕਸ਼ਫ | ਕ੍ਰਾਂਤੀ |
| | (ਖ) |
| ਖਗ | ਪੰਛੀ |
| ਖੋੜਸ | ਸੋਲ੍ਹਾਂ |
| | (ਗ) |
| ਗੁਦੜ | ਪਾਟੀਆਂ ਲੀਰਾਂ ਦੀ ਲੇਫ਼, ਜੁੱਲਾ |
| ਗੁੰਚੇਲੇ | ਅਣਖਿੜੇ ਫੁਲ |
| ਗੁੰਬਜ਼ | ਜੋਤਿ ਜਗੰਨਾ, ਗਗਨ ਅਕਾਸ਼ ਤੁਰੀਆ ਅਵਸਥਾ ਵਿਚ |
| ਗੋਸ਼ਾ | ਨੁਕਰ, ਕਿਨਾਰਾ |
| ਗਾਰੜ | ਵਿਸ ਦੂਰ ਕਰਨ ਵਾਲੇ ਮੰਤਰ ਦਾ ਜਾਣੂ |
| ਗਾਜ਼ੀਆਂ | ਧਰਮ ਵੀਰਾਂ |
| ਗੁਲਫ਼ਾਮ | ਗੁਲਾਬ ਜਿਹੇ ਰੰਗ ਦਾ |
| ਗਯੰਦ | ਹਾਥੀ |
| ਗਮਜ਼ | ਕਟਾਖਯ, ਤਿਰਛੀ ਤੇ ਕਾਟਵੀਂ ਪਿਆਰ-ਦ੍ਰਿਸ਼ਟੀ |
| ਗਰਤ | ਟੋਆ |
| | (ਘ) |
| ਘਿਧੀ | ਅੰਗੀਕਾਰ ਕੀਤਾ |
| ਘਨਹਰ | ਬੱਦਲ |

| ਸ਼ਬਦ | ਅਰਥ |
|---|---|
| | (ਚ) |
| ਚੀਰ | ਕੱਪੜੇ |
| ਚਰਵਕ | ਇਕ ਨਾਸਤਕ ਰਿਸ਼ੀ |
| ਚਾਕ | ਦ੍ਰਿੜ੍ਹ, ਮਜ਼ਬੂਤ |
| | (ਛ) |
| ਛਾਦਨ | ਕੱਪੜੇ |
| ਛੈਲ | ਸ਼ੁਭ ਗੁਣੀ |
| | (ਜ) |
| ਜਰ | ਸੋਨਾ, ਧਨ |
| ਜੌਹਰੜਾ | ਕੀਮਤੀ ਵਸਤੂ |
| ਜ਼ੋਅਮ | ਮਾਣ |
| ਜਿਣਿ | ਜਿਤ |
| ਜ਼ਰਕ | ਸੋਨੇ ਦੇ ਵਰਕ (gold-leaf) |
| ਜ਼ਿਆਰਤ | ਮੁਲਾਕਾਤ, ਦਰਸ਼ਨ |
| | (ਝ) |
| ਝੋਵਣਾ | ਰਸ-ਰਿੜਕਣਾ |
| ਝੁਨਕਾਰ | ਧੁੰਨਕਾਰ |
| | (ਟ) |
| ਟਾਂਡਾ | ਕਾਫ਼ਲਾ (caravan) |
| | (ਡ) |
| ਡਿਵਿਨਿਟੀ (divinity) | ਧਰਮ ਵਿਦਿਆ |
| ਡਿਵਾਈਨ ਵਿਜ਼ਡਮ | ਆਤਮਕ ਫ਼ਿਲਾਸਫ਼ੀ |
| ਡੂੰਗਰ | ਪਹਾੜ |
| | (ਢ) |
| ਢੋਲਾ | ਪ੍ਰੀਤਮ |
| ਢੋਰ | ਪਸ਼ੂ |
| | (ਤ) |
| ਤਰਾਰਾ | ਨਸ਼ਾ |
| ਤਸਨੀਫ਼ | ਰਚਨਾ |
| ਤਲੂਅ | ਸੂਰਜ ਚੜ੍ਹਨਾ |
| ਤਬੀਬ | ਹਕੀਮ |
| ਤਸੱਵਫ਼ | ਸੂਫ਼ੀਆਂ ਦਾ ਗਿਆਨ |

| ਸ਼ਬਦ | ਅਰਥ | ਸ਼ਬਦ | ਅਰਥ |
|---|---|---|---|
| ਤਰਬ | ਉਹ ਤਾਰ ਜੋ ਆਪ ਹੀ ਵੱਜਦੀ ਹੈ। ਵੱਡੀਆਂ ਤਾਰਾਂ ਦੇ ਹੇਠਾਂ ਹੁੰਦੀ ਹੈ। ਦਿਲਰੁਬਾ ਵਿਚ ਤਰਬਾਂ ਹੁੰਦੀਆਂ ਹਨ। | ਪ੍ਰਾਨ ਅਕੋਰ | ਪ੍ਰਾਣ ਭੇਟਾ ਜਾਂ ਉਪਹਾਰ ਕਰਨੇ, ਕੁਰਬਾਨ ਕਰ ਦੇਣੇ |
| | | ਪਟਬੀਜਨ | ਜੁਗਨੂੰ |
| | | ਪੰਕਜ | ਚਿੱਕੜ |
| | (ਥ) | ਪ੍ਰਗਿੰਦ | ਚੰਗੀ ਜਾਣਨ ਵਾਲਾ |
| ਥਰਮਾਮੀਟਰ | ਬੁਖ਼ਾਰ ਦੇਖਣ ਵਾਲਾ ਜੰਤ੍ਰ | ਪ੍ਰਸਤਸ਼ | ਪੂਜਾ |
| ਥਿਊਰੀ (theory) | ਕਲਪਨਾ, ਸਿਧਾਂਤ, ਖ਼ਿਆਲ | ਪੈਕਾਮ | ਤੀਰ |
| ਥਿਆਸਫ਼ੀ | (Theo—ਬ੍ਰਹਮ) + (Sophy—ਗਿਆਨ) = ਬ੍ਰਹਮ ਵਿਦਿਆ, ਵਿਸਥਾਰ ਦੇਖੋ ਅੰਤਿਕਾ | ਪ੍ਰਕ੍ਰਿਤੀ | ਮਾਦਾ, ਜੜ੍ਹ ਵਸਤੂ |
| | | ਪੰਨੜੇ ਪਾਏ | ਪੁਜ ਪਲੋਏ, ਦਰਗਾਹ ਵਿਚ ਪ੍ਰਵਾਨ ਕੀਤੇ |
| | | | (ਫ) |
| ਥਿਗਲੀ | ਟਾਕੀ | ਫ਼ੋਕਸੋਲਿਆਂ ਦਾ | ਫ਼ੋਕਸ (focus) ਕਰਨ ਵਾਲੇ, ਦ੍ਰਿਸ਼ਟੀਕੋਣ 'ਚ ਲਿਆਉਣ ਵਾਲੇ |
| ਥਾਂਗੀ | ਥੰਮਣ ਵਾਲਾ | | |
| | (ਦ) | ਫਾਦਲ | ਨਿਕੰਮਾ |
| | | ਫ਼ਰਦੋਸ | ਬਹਿਸ਼ਤ |
| ਦਹਿਰ | ਸਮਾਂ | | |
| ਦਹਿਨ | ਮੂੰਹ | | (ਬ) |
| ਦਸਤਗੀਰ | ਹੱਥ ਫੜਨ ਵਾਲਾ | ਬਿਸ਼ਗੁਫ਼ਤਾਵੀਂ | ਖਿੜਾਵੀਂ |
| ਦਸ਼ਵਾਰੀਆਂ | ਮੁਸ਼ਕਲਾਂ | ਬੋੜ | ਕੜ |
| | (ਧ) | ਬੇਗਲ | ਦੂਜੀ ਗੱਲ |
| ਧ੍ਰਾਪ | ਸੰਤੁਸ਼ਟ, ਰੱਜਿਆ | ਬੋਸਤਾਨ | ਬਾਗ਼ |
| | | ਬਦਨ | ਮੁਖੜਾ |
| | (ਨ) | ਬਾਤਨ | ਮੁਖੜਾ |
| ਨਾਲਜ (knowledge) | ਗਿਆਨ | ਬਸੀਠ | ਵਿਚੋਲਾ |
| ਨਿਰਤ | ਨਾਚ | ਬਿੰਗ | ਕਸਾਈਆਂ ਦਾ ਟੇਢਾ ਛੁਰਾ |
| ਨਾਫਾ | ਕਸਤੂਰੀ | ਬਾਕਾ ਵਗ ਗਿਆ | ਭੈੜੀ ਗੱਲ ਟੁਰ ਪਈ, ਮਾਰ ਪੈ ਗਈ |
| ਨਾਹ | ਪਤੀ | | |
| ਨਿਸ਼ਸਤ | ਬੈਠੇ ਹੋਏ | ਬਸ਼ਰ | ਮਨੁੱਖ |
| ਨਾਯਾਬ (rare) | ਦੁਰਲਭ | | |
| ਨਾਜ਼ਨੀਨ | ਲਾਡਲੇ, ਪ੍ਰਿਆ, delicate | | (ਭ) |
| ਨਿਰਬਾਣ | ਨਿਰੋਲ | ਭਾਲ | ਮੱਥਾ |
| ਨੁਸਰਤ | ਫਤਹ | ਭੋਂਵਦਾ | ਪਰਵੇਸ਼ ਕਰਨਾ, ਸਮਾਉਣਾ |
| ਨਿਵਾਹ (ਨਬਾਤ) | ਖੰਡ, ਮਿਸਰੀ | ਭੂਗੋਲ | ਧਰਤੀ |
| ਨਲ | ਅੱਗ | | (ਮ) |
| | (ਪ) | ਮੰਦਲ | ਇਕ ਕਿਸਮ ਦਾ ਢੋਲ, ਮ੍ਰਿਦੰਗ |
| ਪਿਕ ਬੈਨੜੀ | ਮਿੱਠੇ ਤੇ ਰਸੀਲੇ ਬੋਲ ਬੋਲਣ ਵਾਲੀ (ਪਿਕ = ਬੁਲਬੁਲ) | ਮੰਦ ਮੰਦ | ਧੀਰੇ ਧੀਰੇ, ਕੋਮਲ ਤੇ ਨਰਮ |
| | | ਮਸ਼ਟ | ਚੁੱਪ |

| ਸ਼ਬਦ | ਅਰਥ |
|---|---|
| ਮੁਅਜਜ਼ਾ | ਕਰਾਮਾਤ |
| ਮੁਕੱਦਸੀ | ਪਾਕ, ਪਵਿੱਤ੍ਰ |
| ਮਕ਼ਸੂਦ | ਪ੍ਰਯੋਜਨ, ਜਿਸਦਾ ਸੰਕਲਪ ਕੀਤਾ ਜਾਏ |
| ਮਕ਼ਬੂਲ | ਪ੍ਰਵਾਨ ਹੋਏ, ਅੰਗੀਕ੍ਰਿਤ |
| ਮਅਬੂਦ | ਪੂਜਣ ਯੋਗ |
| ਮੁਕ਼ੱਦਸ | ਸਤਿਕਾਰ ਯੋਗ |
| ਮਾਰਫ਼ਤਿ | ਆਤਮ ਗਿਆਨ |
| ਮਹਿਬੂਬ | ਪ੍ਰੇਮਿਕਾ |
| ਮਕ਼ਦੂਰ | ਸ਼ਕਤੀਵਾਨ, ਸਮਰੱਥ, ਹਿੰਮਤ |
| ਮੂਸ ਬਫੋਲੇ | ਚੂਹੇ ਵਾਂਗ ਫੁਲ ਬੈਠੇ |
| ਮੁਤਜ਼ਾਦ | ਇਕ ਦੂਏ ਦੇ ਉਲਟ |
| ਮੂਕ | ਗੁੰਗਾ, ਮੂਰਖ |
| ਮੋਟਿਵ (motive) | ਉਦੇਸ਼, ਨੀਅਤ, ਮੰਤਵ |
| | (ਯ) |
| ਯੁਜ਼ਦਾਨ | ਖੋਜੀ |
| ਯਾਫ਼ਤਨ | ਪ੍ਰਾਪਤ ਕਰਨਾ |

| ਸ਼ਬਦ | ਅਰਥ |
|---|---|
| | (ਰ) |
| ਰੁਣਝੁੰਜਨੜਾ | ਰੁਣ ਝੁਣਕਾਰ ਵਾਲਾ ਅਨੰਦੀ-ਨਾਦ |
| ਰਵਿ | ਸੂਰਜ |
| ਰੰਗ ਪੁਰੇ | ਨਾਰੰਗਵਾਲ ਪਿੰਡ |
| ਰੁਚਰ | ਮਨੋਹਰ, ਸੁੰਦਰ, ਮਧੁਰ |
| ਰਮਲ | ਇਕ ਕਿਸਮ ਦਾ ਜੋਤਿਸ਼ (ਅਰਬੀ) |
| ਰੀਫ਼ਾਰਮਰ (reformer) | ਸਮਾਜ ਸੁਧਾਰਕ |
| | (ਲ) |
| ਲਾ (law) | ਕਾਨੂੰਨ |
| ਲਾਜਿਕ (logic) | ਤਰਕ ਗਿਆਨ, ਪ੍ਰਭਾਵਸ਼ਾਲੀ |
| ਲਤੀਫ਼ | ਸੂਖਮ (graceful) |
| | (ਵ) |
| ਵੇੜ੍ਹਿਆ | ਲਪੇਟਿਆ |
| ਵਾਹਦ ਪ੍ਰਸਤ | ਇਕ ਅਕਾਲ ਉਪਾਸ਼ਕ |

# (ੳ) ਅੰਤਿਕਾ [Appendix]

## ਖ਼ਾਸ ਨੋਟ

*ਪੰਨਾ ਕਾਫ਼ੀ*
੩੭ ੧੪੩-੨੫੦
ਤੋਂ ੪੦

**ਸੁਰਤ ਕੁਰੇ** (੧੪੩), **ਤ੍ਰੰਗ ਕੁਰੇ** (੧੭੯), **ਗੁਲਮਸਤ ਕੁਰੇ** (੧੮੧), **ਕਰਤਾਰ ਕੁਰੇ** (੧੮੪), **ਨਿਰਤ ਕੁਰੇ** (੧੯੧), **ਬਿਸਮ ਕੁਰੇ** (੨੪੫), **ਅੰਮ੍ਰਿਤ ਕੁਰੇ** (੨੫੦)।

ਸੁਹਾਗ-ਸੇਜਾ ਉੱਤੇ ਨਿਰੰਕਾਰੀ ਵਰ ਦੇ ਸਰੂਪ ਵਿਚ ਬਿਸਮ ਕੌਰ, ਗੁਲਮਸਤ ਕੌਰ ਤੇ ਸੁਰਤ ਕੌਰ ਬਣ ਕੇ ਸਮਾਈ ਪਾਈ ਅਤੇ ਤ੍ਰੰਗ ਕੌਰ, ਨਿਰਤ ਕੌਰ ਬਣ ਕੇ ਨਿਰਗੁਣ ਨਾਚ ਕੀਤਾ।

*ਪੰਨਾ ਬੰਦ ਨੰ:*
੪੩ ੨੨

### "ਚੱਕਰ ਖ਼ੂਬ ਸੋਹੇ ਕਿਰਨ ਸ਼ੋਅਲਿਆਂ ਦਾ॥"

ਹਰ ਇਕ ਮਾਨਸ ਰੂਹ ਦੇ ਮੁਖੜੇ ਦੁਆਲੇ ਅਦ੍ਰਿਸ਼ਟ ਜੋਤਿ ਰਿਸ਼ਮੀ ਚੱਕਰ ਹੁੰਦਾ ਹੈ। ਗੁਰਮੁਖਾਂ ਤੇ ਭਗਤਾਂ ਦਾ ਇਹ ਜੋਤਿ ਕਿਰਨੀ ਸੇਹਰਾ ਬੜਾ ਹੀ ਤੇਜਮਈ ਹੁੰਦਾ ਹੈ। ਮਨਮੁਖਾਂ, ਵਿਕਾਰੀ ਰੂਹਾਂ ਦਾ ਚੱਕਰ ਮੱਧਮ ਪੈਂਦਾ ਪੈਂਦਾ ਕਾਲਾ ਹੋ ਜਾਂਦਾ ਹੈ। ਦਿਬ ਦ੍ਰਿਸ਼ਟਾਏ ਗੁਰਮੁਖਾਂ ਨੂੰ ਇਹ ਪ੍ਰਤੱਖ ਨਜ਼ਰ ਆਉਂਦਾ ਰਹਿੰਦਾ ਹੈ ਅਤੇ ਉਹ ਏਸ ਤੋਂ ਹੀ ਕਈ ਵੇਰੀ ਜਗਿਆਸੂਆਂ ਦੀ ਆਤਮਕ ਦਸ਼ਾ ਦੇਖ ਪਰਖ ਲੈਂਦੇ ਹਨ।

੬੧- ੧੬੩-੧੭੬
੬੨

### "ਗੁਰਬਾਣੀ ਹੱਥੀਂ ਲਿਖਣ ਦੀ ਮਹੱਤਤਾ॥"

ਇਨ੍ਹਾਂ ਬੰਦਾਂ ਵਿਚ ਭਾਈ ਸਾਹਿਬ ਜੀ ਗੁਰਬਾਣੀ ਹੱਥੀਂ ਲਿਖਣ ਦਾ ਆਤਮਕ ਸੁਖ-ਫਲ ਦੱਸਦੇ ਹਨ। ਇਹ ਭੀ ਦੱਸਦੇ ਹਨ ਕਿ ਭਾਈ ਗੁਰਦਾਸ ਜੀ ਨੂੰ ਪ੍ਰਮਾਣਿਕ ਬਾਣੀ ਉਚਾਰਨ ਯੋਗ ਉਚ ਅਟਾਰੀ ਦੀ ਬ੍ਰਹਮ-ਗਿਆਨੀਆਂ ਵਾਲੀ ਪਦਵੀ, ਅਤੇ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਹੁਰਾਂ ਨੂੰ ਬੇਮਿਸਾਲ ਸ਼ਹੀਦੀਆਂ ਦੀ ਜਰਨ ਸ਼ਕਤੀ ਗੁਰਬਾਣੀ ਦੇ ਸ਼ਰੋਮਣੀ ਲੇਖਕ ਹੋਣ ਦੇ ਕਾਰਨ ਹੀ ਮਿਲੀ ਸੀ। ਇਸ ਦਿੱਬ-ਕਲਾ ਕੌਸ਼ਲੀ ਕਮਾਈ ਵਾਲੇ ਇਕ ਸਿੰਘ ਭਾਈ ਸਾਹਿਬ ਜੀ ਨੂੰ ਭੀ ਮਿਲੇ, ਜਿਨ੍ਹਾਂ ਦਾ ਵਰਣਨ ੧੬੭-੧੭੨ ਬੰਦਾਂ ਵਿਚ ਹੈ। ਇਹ ਦਮਦਮੇ ਸਾਹਿਬ ਦੇ ਲਿਖਾਰੀ ਭਾਈ ਚੂੜ੍ਹ ਸਿੰਘ ਜੀ ਸਨ। ਆਪ ਤੁਖਾਣ ਸਿੰਘਾਂ ਵਿੱਚੋਂ ਸਨ, ਪਿੰਡ ਬਿਲਾਸਪੁਰ, ਡਾਕਖ਼ਾਨਾ ਖੁਮਾਣੋਂ, ਰਿਆਸਤ ਪਟਿਆਲਾ ਦੇ ਵਾਸੀ ਸਨ।

੬੩ ੧੮੨)
੮੦ ੩੧੩ ਤੋਂ ੩੧੬)

### "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤੋੜੀ॥"

ਇਹ ਇਸ਼ਾਰਾ ਬਾਬੂ ਤੇਜਾ ਸਿੰਘ ਜੀ ਭਸੌੜ ਵਾਲਿਆਂ ਵੱਲ ਹੈ। ੧੫ ਜੁਲਾਈ ੧੯੨੮ ਈ: ਨੂੰ ਬਾਬੂ ਤੇਜਾ ਸਿੰਘ ਜੀ ਸਿੱਖੀ ਵਿੱਚੋਂ ਖ਼ਾਰਜ ਕੀਤੇ ਗਏ। ਆਪ ਨੇ ਕਈ ਵਾਰੀ ਭਾਈ ਸਾਹਿਬ ਜੀ ਹੁਰਾਂ ਨੂੰ ਮਿਲਣ ਦੀ ਕੋਸ਼ਿਸ਼ ਕੀਤੀ, ਪਰ ਭਾਈ ਸਾਹਿਬ ਜੀ ਹੁਰੀਂ ਓਨੀ ਦੇਰੀ ਮੱਥੇ ਲਗਣੋਂ ਇਨਕਾਰ ਕਰ ਦਿੱਤਾ, ਜਿੰਨੀ ਦੇਰੀ ਓਹ ਪੰਥ ਦੀ ਸ਼ਰਨੀ ਆ ਮੁਆਫ਼ੀ ਨਾ ਮੰਗ ਲੈਣ। ਕਿੰਤੂ ਭਸੌੜੀਆਂ ਨੇ ਹੁਣ ਤਕ ਆਪਣਾ ਅਪਰਾਧ ਨਹੀਂ ਬਖ਼ਸ਼ਾਇਆ।

੮੧ ੩੨੪
੮੨ ੩੩੩
੮੨ ੩੩੬

### "ਮੈਸਮਿਰਿਜ਼ਮ ਜਾਂ ਮੈਸਮ੍ਰਿਕ ਸ਼ਕਤੀ॥"

ਡਾਕਟਰ ਫ਼ਰਾਂਜ਼ ਆਨਤੋਨ ਮੈਸਮਰ (Dr. Franz Anton Mesmer) ੧੭੩੩-੧੮੧੫ ਆਸਟ੍ਰੀਅਨ ਡਾਕਟਰ ਸੀ, ਜਿਸ ਦਾ ਪਹਿਲਾਂ ਇਹ ਵਿਸ਼ਵਾਸ ਬੱਝਿਆ ਕਿ ਤਾਰਿਆਂ ਦਾ ਤੇ ਨਖੱਤਰਾਂ

ਪੰਨਾ ਬੰਦ ਨੰ:

੮੮ ੩੮੦

ਦਾ ਇਨਸਾਨਾਂ ਦੀ ਕਿਸਮਤ ਉੱਤੇ ਕਿਸੇ ਗ਼ਾਇਬ ਸ਼ਕਤੀ ਰਾਹੀਂ ਅਸਰ ਪੈਂਦਾ ਹੈ। ਪਹਿਲਾਂ ਇਸ ਸ਼ਕਤੀ ਨੂੰ ਉਹ ਬਿਜਲੀ ਨਾਲ ਅਭੇਦ ਸਮਝਦਾ ਸੀ, ਫੇਰ ਮਿਕਨਾਤੀਸ (magnetism) ਨਾਲ ਮਿਲਦੀ ਜੁਲਦੀ ਸਮਝਣ ਲੱਗਾ। ਏਸ ਵਿਸ਼ੇ ਉੱਤੇ ੧੭੬੬ ਵਿਚ ਇਸ ਨੇ ਕਿਤਾਬ ਲਿਖੀ *Deplantarm Influx.* ਕੁਝ ਸਾਲਾਂ ਬਾਅਦ ਇਸ ਨੂੰ ਇਕ ਪਾਦਰੀ (J.J. Gassner) ਸਵਿਟਜ਼ਰਲੈਂਡ ਵਿਚ ਟਕਰਿਆ। ਉਸ ਨੇ ਡਾਕਟਰ ਮੈਸਮਰ ਨੂੰ ਸਮਝਾਇਆ ਕਿ ਜਿਸ ਸ਼ਕਤੀ ਦਾ ਅਸਰ ਇਕ ਦੂਏ 'ਤੇ ਪੈਂਦਾ ਹੈ, ਇਹ ਇਨਸਾਨ ਦੇ ਅੰਦਰੋਂ ਹੀ ਪੈਦਾ ਹੁੰਦੀ ਹੈ। ਧਿਆਨ ਟਿਕਾਉਣ ਨਾਲ ਇਹ ਸੁਰਤ-ਕਲਾ (occult force) ਆਤਮਕ ਸ਼ਕਤੀ ਦਾ ਅਸਰ ਰੱਖਦੀ ਹੈ। ਮੈਸਮਰ ਨੇ ਏਸੇ ਦੇ ਨਾਲ ਕਈ ਇਲਾਜ ਸ਼ੁਰੂ ਕਰ ਦਿੱਤੇ। ਪੁਲੀਸ ਨੇ ੪੮ ਘੰਟਿਆਂ ਦਾ ਨੋਟਿਸ ਦੇ ਦਿੱਤਾ, ਦੇਸ 'ਚੋਂ ਨਿਕਲਣ ਦਾ। ਮੈਸਮਰ ਨੇ ਫ਼ਰਾਂਸ ਵਿਚ ਜਾ ਕੇ ਇਸ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਉਥੇ ਸਾਇੰਸ ਅਕੈਡਮੀ ਨੇ ਮੈਸਮਰਿਜ਼ਮ ਦੀ ਪ੍ਰੀਖਿਆ ਭੀ ਕੀਤੀ, ਅਤੇ ਵੇਖਿਆ ਕਿ ਇਹ ਸੱਚ-ਮੁੱਚ ਹੀ ਕੋਈ ਸ਼ਕਤੀ ਹੈ। ਉਥੋਂ ਮੈਸਮਰਿਜ਼ਮ ਪ੍ਰਸਿੱਧ ਹੋਈ, ਜਿਸ ਦਾ ਭਾਵ ਹੈ—ਅਕਰਖਣ ਸ਼ਕਤੀ।

੧੦੧ ੪੮੪

**ਉਥੇ ਖੜੀ ਉਡੀਕਦੀ ਰੰਗ ਕੌਰਾਂ**

ਯਾਨੀ ਸ੍ਰੀ ਬੇਬੇ ਕਰਤਾਰ ਕੌਰ ਜੀ ਸੁਪਤਨੀ ਸ੍ਰੀ ਭਾਈ ਸਾਹਿਬ ਜੀ ਘਰ ਕਈ ਦਿਨਾਂ ਤੋਂ ਉਡੀਕ ਰਹੇ ਸਨ। ਜਿਵੇਂ ਭਾਈ ਸਾਹਿਬ ਜੀ ਰੰਗ-ਮੌਜ-ਮਸਤੀਆਂ ਵਿਚ ਸਭ ਕੁਝ ਵਿਸਰ ਜਾਂਦੇ ਸਨ ਅਤੇ ਜਿਥੇ ਬੈਠੇ ਓਥੇ ਦਿਨ ਦਿਹਾੜੇ ਸਮਾਧੀ ਲੱਗੀ ਰਹੀ, ਜਿਥੇ ਕੀਰਤਨ ਅਰੰਭ ਹੋਇਆ ਓਥੇ ਦਿਨ ਸਬਾਈ ਤੇ ਰੈਣ ਸਬਾਈ ਇਕ ਕਰ ਦਿੱਤਾ, ਤਿਵੇਂ ਹੀ ਸ੍ਰੀ ਬੇਬੇ ਜੀ ਭੀ ਅਹਿਲ ਸਿਦਕ ਅਤੇ ਧਰਮ ਦੀ ਰਸ ਉਡੀਕ ਵਿਚ ਰਾਤ ਤੇ ਦਿਨ ਇਕ ਕਰ ਦਿਆ ਕਰਦੇ ਸਨ। ਬੇਅੰਤ ਸੰਗਤਾਂ ਇਕੱਠੀਆਂ ਆ ਜਾਂਦੀਆਂ, ਉਸੇ ਵਕਤ ਅਤੁੱਟ ਲੰਗਰ ਦੀ ਸੇਵਾ ਇਕੱਲੇ ਹੀ ਨਿਭਾਉਂਦੇ। ਸਾਰੀਆਂ ਸੰਗਤਾਂ ਨੂੰ ਹੱਥੀਂ ਪੀਹ ਕੇ ਪ੍ਰਸ਼ਾਦ ਛਕਾਉਂਦੇ ਸਨ। ਹੁਣ ਭੀ ਭਾਵੇਂ ਸੇਹਤ ਅਤੇ ਅਵਸਥਾ ਇਜਾਜ਼ਤ ਨਹੀਂ ਦਿੰਦੀ, ਸਮਾਗਮਾਂ ਅਤੇ ਅਖੰਡ ਪਾਠਾਂ ਉੱਤੇ ਬੇਬੇ ਜੀ ਸੇਵਾ ਅਥੱਕ ਕਰਦੇ ਹਨ।

੧੧੧ ੫੬੨

**ਚਾਰਵਾਕੀਏ**

ਨਾਸਤਕ, ਚਾਰਵਾਕ ਤੀਸਰੀ ਸਦੀ ਵਿਚ ਇਕ ਬੜਾ ਹੀ ਕੱਟੜ ਨਾਸਤਕ ਰਿਸ਼ੀ ਹੋਇਆ ਹੈ। ਬੋਧੀਆਂ ਅਤੇ ਜੈਨੀਆਂ ਦੇ ਵਾਯੂ ਮੰਡਲ ਵਿਚ ਇਸ ਦਾ "ਲੋਕਜਤਾ" ਮੱਤ ਕਾਫ਼ੀ ਵਧ ਗਿਆ ਸੀ। ਪਰ ਪ੍ਰਚਲਤ ਨਹੀਂ ਹੋਇਆ। ਇਸ ਦਾ ਵਿਸਥਾਰ ਜ਼ਿਕਰ *ਸਰਵ ਦਰਸ਼ਨ ਸੰਗ੍ਰਹਿ* ਗ੍ਰੰਥ ਵਿਚ ਮਿਲਦਾ ਹੈ। ਪ੍ਰਸਿੱਧ ਸੰਸਕ੍ਰਿਤ ਵਿਦਵਾਨ V.S. Apte ਆਪ ਬਾਰੇ ਇਉਂ ਲਿਖਦਾ ਹੈ :

"He was a sophiscrical philosopher (said to have been a pupil of Brihaspat) who propounded the grossest form of atheism or materialism."

੧੧੧ ੫੬੬

**ਥੀਆਸਫ਼ੀ**

ਮਾਦਾਮ ਬਲਾਵਟਸਕੀ (Mm. Helena Petrouna Blavatsky) ਰੂਸੀ ਵਿਦਵਾਨ ਇਸਤਰੀ ਸੀ। ਬਚਪਨ ਇਸ ਦਾ ਸਾਰਤੋ ਅਤੇ ਅਸਤਰਖ਼ਾਨ ਵਿਖੇ ਗੁਜ਼ਰਿਆ, ਜਿੱਥੇ ਕਿ ਕਰੀਬਨ ੮੦,੦੦੦ ਕਾਲਮੂਕ ਬੋਧੀ ਰਹਿੰਦੇ ਸਨ। ਆਤਮਕ ਖੋਜ ਦੀ ਚੇਟਕ ਇਸ ਨੂੰ ਉਦੋਂ ਤੋਂ ਹੀ ਲੱਗੀ। ੧੮੭੫ ਈ: ਵਿਚ ਇਸ ਨੇ ਕਰਨਲ ਆਲਕਾਟ ਨਾਲ ਮਿਲ ਕੇ ਥੀਆਸੋਫ਼ਿਕ ਸੁਸਾਇਟੀ ਬਣਾਈ। ੧੮੯੧ ਈ: ਵਿਚ ਮਾ: ਬਲਾਵਟਸਕੀ ਚੜ੍ਹਾਈ ਕਰ ਗਈ। ਕਰਨਲ ਆਲਕਾਟ ਪ੍ਰਧਾਨ ੧੯੦੭ ਈ: ਤਾਈਂ ਰਿਹਾ। ੧੮੯੩ ਈ: ਵਿਚ ਇਸ ਸੁਸਾਇਟੀ ਦੇ ਦੋ ਧੜੇ ਹੋ ਗਏ; ਇਕ ਅਮਰੀਕਾ ਵਾਲਾ ਜੋ ਕਿ ਵਿਲੀਅਮ ਜੱਜ ਦੀ ਲੀਡਰਸ਼ਿਪ ਹੇਠ ਹੁਣ ਤਾਈਂ ਅੱਡ ਚੱਲ ਰਿਹਾ ਹੈ। ਦੂਸਰਾ ਕਰਨਲ ਆਲਕਾਟ ਅਤੇ ਐਨੀ ਬਸੰਤ ਦੀ ਲੀਡਰਸ਼ਿਪ ਵਿਚ। ਐਨੀ ਬਸੰਤ ਆਇਰਿਸ਼ ਲੜਕੀ ਸੀ ਅਤੇ ਬਰਨਾਰਡ ਸ਼ਾਅ ਲਿਖਦਾ ਹੈ ਕਿ ਆਪਣੇ ਸਮੇਂ ਵਿਚ ਸਾਰੇ ਯੂਰਪ ਵਿੱਚੋਂ ਚੋਟੀ ਦੀ ਲੈਕਚਰਾਰ ਸੀ। ਉਸ ਦੇ ਲੈਕਚਰਾਂ ਨੇ ਹੀ

ਪ੍ਰਚਾਰ ਜ਼ਿਆਦਾ ਕੀਤਾ। ਏਸ ਮੱਤ ਨੇ ਬੋਧੀ, ਤਿੱਬਤੀ ਅਤੇ ਉਪਨਿਸ਼ਿਦਕ ਮੱਤਾਂ ਦੀ ਖਿੱਚੜੀ ਬਣਾਉਣੀ ਚਾਹੀ। ਪਰ ਹੁਣ ਤਕ ਅਲੂਣੀ ਹੀ ਰਹੀ। ਅੱਜ ਕਲ੍ਹ ਇਨ੍ਹਾਂ ਦਾ ਹੈੱਡ-ਆਫ਼ਿਸ ਅਦਿਆਰ (ਮਦਰਾਸ) ਹੈ, ਇਨ੍ਹਾਂ ਦਾ ਪ੍ਰਧਾਨ ਡਾ: ਆਰੰਡੇਲ ਹੈ, ਜੋ ਕਿ ਕਿਸੇ ਸਮੇਂ ਬਨਾਰਸ ਹਿੰਦੂ ਯੂਨੀਵਰਸਿਟੀ ਦਾ ਪ੍ਰਿੰਸੀਪਲ ਭੀ ਰਿਹਾ।

ਇਨ੍ਹਾਂ ਨੇ ਕ੍ਰਿਸ਼ਨਾ ਮੂਰਤੀ ਨੂੰ ਅਵਤਾਰ ਸਿੱਧ ਕੀਤਾ ਸੀ। ਜਿਸ ਦਾ ਪੋਲ, ਥੋੜ੍ਹਾ ਚਿਰ ਹੋਇਆ, ਖੁਲ੍ਹ ਗਿਆ ਹੈ।

ਅਪ੍ਰੈਲ, ੧੯੮੭

**—ਤ੍ਰਿਲੋਚਨ ਸਿੰਘ**

# (ਅ) ਅੰਤਿਕਾ

## ਗਯਾਨੀ ਹਰਿਭਜਨ ਸਿੰਘ ਤੇ ਗਯਾਨੀ ਦਲੀਪ ਸਿੰਘ

ਬੰਦ ੩੨੪ ਤੋਂ ੪੯੨ ਤਕ ਗਯਾਨੀ ਹਰਿਭਜਨ ਸਿੰਘ, ਪਿੰਡ ਚਮਿੰਡੇ ਤੇ ਗਯਾਨੀ ਦਲੀਪ ਸਿੰਘ, ਪਿੰਡ ਫੁਲਾਂਵਾਲ, ਜ਼ਿਲ੍ਹਾ ਲੁਧਿਆਣੇ ਦਾ ਪਿੰਡ ਗੁਜਰਵਾਲ ਵਿਚ ਜਥੇਦਾਰ ਰਾਮ ਸਿੰਘ ਜੀ ਦੇ ਘਰ ਇਕ ਚੌਂਕੜੀ ਬੈਠ ਕੇ ਅਖੰਡ ਪਾਠ ਸੁਣਨ ਤੇ ਫੇਰ ਅੰਮ੍ਰਿਤ ਛਕਣ ਦਾ ਪ੍ਰਸੰਗ ਹੈ। ਉਸ ਵੇਲੇ ਏਨ੍ਹਾਂ ਦੀ ਉਮਰ ਚੌਦ੍ਹਾਂ ਤੇ ਬਾਰ੍ਹਾਂ ਸਾਲ ਦੀ ਸੀ। ਇਹ ਜ਼ਿਕਰ ਸੰਨ ੧੯੧੩ ਈ: ਦਾ ਹੈ। ਭਾਈ ਸਾਹਿਬ ਨੇ ਇਹ ਪ੍ਰਸੰਗ ਬੜੇ ਪ੍ਰੇਮ ਰੰਗ ਵਿਚ ਵਰਣਨ ਕੀਤਾ ਹੈ।

## ਪ੍ਰੀਤ ਮੰਤ੍ਰੀ ਦੀਪ ਜਗੰਤ੍ਰੀ

ਇਸ ਤੋਂ ਭਾਵ ਗਯਾਨੀ ਨਾਹਰ ਸਿੰਘ ਗੁਜਰਵਾਲ ਹੈ। (ਬੰਦ ੩੩੦-੩੩੧) ਬੰਦ ੩੩੨ ਤੋਂ ੩੩੫ ਇਸੇ ਸੰਬੰਧ ਵਿਚ ਹਨ।

### ਜਥੇਦਾਰ

ਭਾਈ ਰਾਮ ਸਿੰਘ ਜਥੇਦਾਰ ਪਿੰਡ ਗੁਜਰਵਾਲ, ਇਹ ਫ਼ੌਜੀ ਸਿੰਘ ਸਨ। ਜੈਤੋ ਦੇ ਮੋਰਚੇ ਵਿਚ ਦੂਜੇ ਸ਼ਹੀਦੀ ਜਥੇ ਵਿਚ ਗਏ ਸਨ। ਆਪ ੧੬ ਨਵੰਬਰ ੧੯੩੯ ਈ: ਨੂੰ ਚੜ੍ਹਾਈ ਕਰ ਗਏ। ਆਪ ਦਾ ਜ਼ਿਕਰ ਜੇਲ੍ਹ ਚਿੱਠੀਆਂ ਦੇ ਦੂਜੇ ਹਿੱਸੇ ਵਿਚ ਭੀ ਆਉਂਦਾ ਹੈ ਤੇ ਆਪ ਦਾ ਸਾਰਾ ਜੀਵਨ *ਗੁਰਮੁਖ ਬਾਬੇ* ਨਾਮੇ ਟ੍ਰੈਕਟ ਵਿਚ ਛਪਿਆ ਹੈ।

### ਚਟਸਾਲ

ਇਹ ਇਸ਼ਾਰਾ 'ਮਾਲਵਾ ਖ਼ਾਲਸਾ ਹਾਈ ਸਕੂਲ, ਲੁਧਿਆਣਾ' ਵੱਲ ਹੈ, ਜਿਥੇ ਖ਼ਾਲਸਾ ਯੰਗ ਮੈਨਜ਼ ਲੀਗ (ਖ਼ਾਲਸਾ ਭੁਜੰਗੀ ਸਭਾ), ਲੁਧਿਆਣਾ ਵਲੋਂ ਗੁਰਦੁਆਰੇ ਵਿਚ ਹਰ ਬੁੱਧਵਾਰ ਨੂੰ ਦੀਵਾਨ ਸਜਿਆ ਕਰਦਾ ਸੀ। ਸਾਲ ਵਿਚ ਗੁਰੂ ਨਾਨਕ ਸਾਹਿਬ ਤੇ ਗੁਰੂ ਦਸਮੇਸ਼ ਜੀ ਦੇ ਅਵਤਾਰ ਗੁਰਪੁਰਬ ਬੜੀ ਧੂਮ ਧਾਮ ਨਾਲ ਮਨਾਏ ਜਾਂਦੇ ਸਨ। ਏਥੇ ਬੰਨੇ ਦੇ ਹਾਤੇ ਵਿਚ ਕਈ ਅਖੰਡ ਪਾਠਾਂ ਦੇ ਸਮਾਗਮ ਹੋਏ। ਕਈ ਵਾਰ ਅੰਮ੍ਰਿਤ ਪ੍ਰਚਾਰ ਹੋਇਆ। ਬੜੇ ਰੰਗ ਬੱਝੇ, ਕਈ ਅਚਰਜ ਕੌਤਕ ਵਰਤੇ। ਏਥੇ ਭੁੰਜਗੀਆਂ ਦਾ ਤਕੜਾ ਜਥਾ ਤਿਆਰ ਹੋ ਗਿਆ ਸੀ। ਇਹ ਭੁਜੰਗੀ ਸਭਾ ੧੮੯੫ ਈ: ਵਿਚ ਕਾਇਮ ਹੋ ਕੇ ੧੯੧੫ ਈ: ਤਕ ਬੜੀ ਚੜ੍ਹਦੀ ਕਲਾ ਵਿਚ ਰਹੀ। ਭਾਈ ਸਾਹਿਬ ਏਨ੍ਹਾਂ ਸਮਾਗਮਾਂ ਵਿਚ ਬੜੇ ਪ੍ਰੇਮ ਨਾਲ ਸਦਾ ਹੀ ਸ਼ਾਮਿਲ ਹੁੰਦੇ ਰਹੇ। ਸਕੂਲ ਸਟਾਫ਼ ਵਿੱਚੋਂ ਸ: ਹਰਿਭਗਤ ਸਿੰਘ ਹੈੱਡਮਾਸਟਰ (ਮੁਕਤਸਰ), ਭਾਈ ਸਾਹਿਬ ਨਰਾਇਣ ਸਿੰਘ ਪਿੰਡ ਤੁਲਾਵਾਲ ਰਿਆਸਤ ਪਟਿਆਲਾ ਏਨ੍ਹਾ ਸਮਾਗਮਾਂ ਸੰਬੰਧੀ ਖ਼ਾਸ ਤੌਰ ਪਰ ਦਿਲਚਸਪੀ ਲਿਆ ਕਰਦੇ ਸਨ। ਇਸ ਭੁਜੰਗੀ ਸਭਾ ਬਾਰੇ ਪੂਰਾ ਨੋਟ ਜੇਲ੍ਹ ਚਿੱਠੀਆਂ ਦੇ ਦੂਜੇ ਹਿੱਸੇ ਵਿਚ ਦਰਜ ਹੈ। ਇਹ ਸਮਾਚਾਰ ੧੯੦੯ ਤੋਂ ੧੯੧੪ ਤਕ ਦੇ ਹਨ (ਬੰਦ ੩੩੬)।

ਪੂਰਾ ਨੋਟ ਜੇਲ੍ਹ ਚਿੱਠੀਆਂ ਦੇ ਦੂਜੇ ਹਿੱਸੇ ਵਿਚ ਦਰਜ ਹੈ।

ਬੰਦ ੩੨੪ ਤੋਂ ੪੯੨ ਤਕ ਗਯਾਨੀ ਦਲੀਪ ਸਿੰਘ ਤੇ ਗਯਾਨੀ ਹਰਿਭਜਨ ਸਿੰਘ ਨੂੰ ਕੀਰਤਨ ਸੁਣਨ ਦਾ ਪ੍ਰੇਮ ਹੋਣਾ। ਫੇਰ ਪਿੰਡ ਗੁਜਰਵਾਲ ਜਥੇਦਾਰ ਰਾਮ ਸਿੰਘ ਜੀ ਦੇ ਘਰ ਇਕ ਚੌਂਕੜੀ ਬੈਠ ਕੇ ਅਖੰਡ ਪਾਠ ਸੁਣ ਕੇ ਅੰਮ੍ਰਿਤ ਛਕਣ ਦਾ ਪ੍ਰਸੰਗ ਹੈ।

ਬੰਦ ੩੩੨ ਤੋਂ ੩੩੫—ਨਾਹਰ ਸਿੰਘੋਲਿਆਂ = ਗਯਾਨੀ ਨਾਹਰ ਸਿੰਘ ਗੁਜਰਵਾਲ।

## ਸਾਧੂ ਵੀਰ ਸੱਜਣ

ਭਾਈ ਸਾਹਿਬ ਅਤਰ ਸਿੰਘ ਜੀ, ਪਿੰਡ ਚਕਵਾਲ, ਜ਼ਿਲ੍ਹਾ ਜਿਹਲਮ—ਆਪ ਬੜੇ ਪ੍ਰੇਮੀ, ਗੁਰਮੁਖ ਸੱਜਣ ਹਨ। ਇਹ ਭੀ ੧੯੧੪-੧੫ ਵਿਚ ਸ੍ਰੀਮਾਨ ਭਾਈ ਸਾਹਿਬ ਨਾਲ ਕੈਦ ਹੋਏ ਸਨ ਤੇ ੧੯੨੦ ਈ: ਵਿਚ ਹਜ਼ਾਰੀ ਬਾਗ਼ ਜੇਲ੍ਹ ਤੋਂ ਰਿਹਾਅ ਹੋਏ ਸਨ।

## ਅਚਰਜ ਪ੍ਰਸੰਗ

ਬੰਦ ੪੫੧ ਤੋਂ ਬੰਦ ੪੮੩ ਤਕ ਅਚਰਜ ਪ੍ਰਸੰਗ ਹੈ। ਜਿਸਦਾ ਸੰਖੇਪ ਇਹ ਹੈ ਕਿ ਜਥੇਦਾਰ ਰਾਮ ਸਿੰਘ ਜੀ ਦੇ ਘਰ ਅਖੰਡ ਪਾਠ ਦੇ ਸਮਾਗਮ ਦੀ ਸਮਾਪਤੀ ਪਿੱਛੋਂ ਭਾਈ ਸਾਹਿਬ ਜੀ, ਭਾਈ ਅਤਰ ਸਿੰਘ ਜੀ, ਗਯਾਨੀ ਦਲੀਪ ਸਿੰਘ ਤੇ ਗਯਾਨੀ ਹਰਿਭਜਨ ਸਿੰਘ ਸਮੇਤ, ਗੁਜਰਵਾਲ ਤੋਂ ਆਪਣੇ ਪਿੰਡ ਨਾਰੰਗਵਾਲ ਨੂੰ ਆਉਂਦੇ ਹੋਏ ਗੁਜਰਵਾਲ ਦੀ ਢਾਬ ਮੱਲੇਆਣੇ ਪਰ ਜਾ ਬੈਠੇ। ਇਹ ਢਾਬ ਗੁਜਰਵਾਲ ਤੇ ਨਾਰੰਗਵਾਲ ਦੇ ਵਿਚਕਾਰ ਗੁਜਰਵਾਲ ਦੀ ਹੱਦ ਅੰਦਰ ਨਾਰੰਗਵਾਲ ਦੀ ਹੱਦ-ਪੱਟੜੀ ਦੇ ਨਾਲ ਲੱਗਦੀ ਹੈ। ਗੁਜਰਵਾਲ ਤੋਂ ਨਾਰੰਗਵਾਲ ਦਾ ਰਸਤਾ ਭੀ ਇਸ ਤੋਂ ਥੋੜ੍ਹੀ ਦੂਰ ਪਰ ਹੀ ਜਾਂਦਾ ਹੈ। ਇਹ ਢਾਬ ਬੜੇ ਸੋਹਣੇ ਨਿਵੇਕਲੇ ਥਾਂ ਜੰਗਲ ਵਿਚ ਹੈ। ਏਸੇ ਥਾਂ ਜਾ ਕੇ ਭਾਈ ਸਾਹਿਬ ਨਾਮ ਅਭਯਾਸ ਦਾ ਅਨੰਦ ਲੈਂਦੇ ਸਨ, ਸ਼ਾਮ ਨੂੰ ਅਕਸਰ ਏਸ ਢਾਬ ਦੇ ਕੰਢੇ ਬੈਠ ਕੇ ਰਹਿਰਾਸ ਸਾਹਿਬ ਦਾ ਪਾਠ ਕਰਿਆ ਕਰਦੇ ਸਨ। ਕਈ ਵਾਰ ਬਹੁਤ ਸਿੰਘ ਭੀ ਨਾਲ ਹੁੰਦੇ ਸਨ। ਢਾਬ ਦਾ ਪ੍ਰਸੰਗ ਇਹ ਹੈ ਕਿ ਏਥੇ ਆ ਕੇ ਭਾਈ ਸਾਹਿਬ ਨੇ ਚਿਤਵਿਆ ਕਿ ਗਯਾਨੀ ਹਰਿਭਜਨ ਸਿੰਘ ਤੇ ਗਯਾਨੀ ਦਲੀਪ ਸਿੰਘ ਦੋਹਾਂ ਨੂੰ ਨਾਮ ਦੇ ਬੜੇ ਰੰਗ ਚੜ੍ਹੇ ਹਨ। ਜੋਤਿ ਦਾ ਝਲਕਾਰ ਇਨ੍ਹਾਂ ਦੇ ਅੰਦਰ ਚਮਕ ਰਿਹਾ ਹੈ। ਇਨ੍ਹਾਂ ਦੇ ਚਰਨ ਚੁੰਮੀਏ। ਏਤਨੇ ਨੂੰ ਇਹ ਦੋਨੋਂ ਸੱਜਣ ਢਾਬ ਦੇ ਕੰਢੇ ਸਜ ਕੇ ਨਾਮ ਰੰਗਾਂ ਵਿਚ ਮਸਤ ਹੀ ਸੌਂ ਗਏ। ਇਧਰ ਭਾਈ ਸਾਹਿਬ ਨੇ ਅਰਦਾਸਾ ਕੀਤਾ ਕਿ ਅਸੀਂ ਇਨ੍ਹਾਂ ਦੇ ਚਰਨ ਚੱਟੀਏ ਤੇ ਇਨ੍ਹਾਂ ਨੂੰ ਪਤਾ ਭੀ ਨਾ ਲੱਗੇ। ਜਦ ਇਹ ਦੋਨੋਂ ਸੌਂ ਗਏ ਤਾਂ ਭਾਈ ਸਾਹਿਬ ਨੇ ਚਰਨ ਚੱਟਣ ਤੋਂ ਉਪਰੰਤ ਏਨਾਂ ਦੋਹਾਂ ਦੇ ਚਰਨ ਆਤਮਿਕ ਬਲ ਨਾਲ ਆਪਣੇ ਹਿਰਦੇ ਵਿਚ ਰੱਖ ਲਏ। ਜਦ ਇਹ ਖੇਡ ਵਰਤ ਰਹੀ ਸੀ ਤਾਂ ਭਾਈ ਅਤਰ ਸਿੰਘ ਜੀ ਚਕਵਾਲ ਪਾਸ ਹੀ ਬੈਠੇ ਸਨ। ਜਦੋਂ ਭਾਈ ਹਰਿਭਜਨ ਸਿੰਘ ਤੇ ਦਲੀਪ ਸਿੰਘ ਕੁਝ ਚਿਰ ਪਿੱਛੋਂ ਜਾਗੇ ਤਾਂ ਉਨ੍ਹਾਂ ਨੂੰ ਆਪਣੇ ਪੈਰ ਲੱਤਾਂ ਨਾਲ ਲੱਗੇ ਦਿਖਾਈ ਹੀ ਨਾ ਦੇਣ ਤੇ ਨਾ ਭਾਈ ਸਾਹਿਬ ਹੀ ਨਜ਼ਰ ਆਉਣ। ਉਹ ਬੜੇ ਹੈਰਾਨ ਹੋਏ ਤੇ ਉਨ੍ਹਾਂ ਭਾਈ ਅਤਰ ਸਿੰਘ ਜੀ ਨੂੰ ਪੁੱਛਿਆ। ਭਾਈ ਅਤਰ ਸਿੰਘ ਜੀ ਨੇ ਦੱਸਿਆ ਕਿ ਤੁਸੀਂ ਅਰਦਾਸਾ ਸੋਧੋ, ਤੁਹਾਡਾ ਕਾਰਜ ਸਿੱਧ ਹੋ ਜਾਏਗਾ। ਜਦ ਏਨ੍ਹਾਂ ਨੇ ਅਰਦਾਸਾ ਸੋਧਿਆ ਤਾਂ ਦੋਹਾਂ ਨੂੰ ਆਪਣੇ ਚਰਨ ਭੀ ਸਰੀਰ ਨਾਲ ਲੱਗੇ ਲੱਭ ਗਏ ਤੇ ਭਾਈ ਸਾਹਿਬ ਭੀ ਨਜ਼ਰ ਆ ਗਏ। ਫੇਰ ਏਥੋਂ ਉਠ ਕੇ ਭਾਈ ਸਾਹਿਬ ਕਈ ਦਿਨ ਪਿੱਛੋਂ ਇਨ੍ਹਾਂ ਸਭਨਾਂ ਸਮੇਤ ਆਪਣੇ ਘਰ ਨਾਰੰਗਵਾਲ ਪਹੁੰਚੇ।

## ਭੌਰ ਗੁਫ਼ਾ

ਬੰਦ ੪੮੪ ਤੋਂ ੪੯੬ ਵਿਚ ਇਹ ਪ੍ਰਸੰਗ ਹੈ ਕਿ ਢਾਬ ਤੋਂ ਉਠ ਕੇ ਭਾਈ ਸਾਹਿਬ ਸਭ ਸੱਜਣਾਂ ਸਮੇਤ ਘਰ ਆਏ, ਜਿਥੇ ਕਿ ਉਨ੍ਹਾਂ ਦੀ ਸੁਪਤਨੀ ਬੇਬੇ ਕਰਤਾਰ ਕੌਰ ਕਈ ਦਿਨ ਤੋਂ ਉਨ੍ਹਾਂ ਨੂੰ ਉਡੀਕਦੀ ਸੀ। ਘਰ ਵਿਚ ਕੋਠੇ ਪਰ ਪਉੜੀਆਂ ਦੇ ਨਾਲ-ਲਗਵਾਂ ਚੜ੍ਹਦੀ ਵਲ ਛੋਟਾ ਜਿਹਾ ਚੁਬਾਰਾ ਸੀ, ਜੋ ਹੁਣ ਵਾਲੇ ਨਵੇਂ ਚੁਬਾਰੇ ਵਿਚ ਰਲ ਗਿਆ ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸਦਾ ਰਹਿੰਦਾ ਸੀ। ਘਰ ਆ ਕੇ ਭਾਈ ਸਾਹਿਬ ਨੇ ਚੁਬਾਰੇ ਵਿਚ ਬੈਠ ਕੇ ਸਿੰਘਾਂ ਸਮੇਤ ਸਾਰੀ ਰਾਤ ਕੀਰਤਨ ਕੀਤਾ। ਉਸ ਵੇਲੇ ਜੋ ਰੰਗ ਵਰਤਿਆ, ਸੋ ਕਵਿਤਾ ਵਿਚ ਆਪ ਹੀ ਪ੍ਰਗਟ ਹੈ। ਅੱਗੇ ੪੯੭ ਬੰਦ ਵਿਚ ਫੇਰ ਜੇਲ੍ਹ ਵਿਚਲੇ ਭਜਨ ਮੰਗਲਾਚਾਰ ਦਾ ਜ਼ਿਕਰ ਕੀਤਾ ਹੈ ਤੇ ਦੱਸਿਆ ਹੈ ਕਿ ਸਾਨੂੰ ਪਿਛਲਾ, ਵਰਤਮਾਨ ਤੇ ਅਗਲਾ ਸਮਾਂ ਇਕ ਸਮਾਨ ਹੀ ਨਜ਼ਰ ਆ ਰਿਹਾ ਹੈ। ਇਸ ਚੁਬਾਰੇ ਦਾ ਨਾਮ ਹੀ ਭੌਰ ਗੁਫ਼ਾ ਲਿਖਿਆ ਹੈ।

## ਸ੍ਰੀ ਯੁਤ ਸਿੰਘ

ਬੰਦ ੫੭੦—ਇਹ ਇਸ਼ਾਰਾ ਭਾਈ ਸਾਹਿਬ ਕਰਤਾਰ ਸਿੰਘ ਜੀ ਕੈਨੇਡੀਅਨ, ਪਿੰਡ ਨਵਾਂ ਚੰਦ, ਡਾਕਖ਼ਾਨਾ ਖ਼ਾਸ, ਤਸੀਲ ਮੋਗਾ, ਜ਼ਿਲ੍ਹਾ ਫ਼ੀਰੋਜ਼ਪੁਰ ਵੱਲ ਹੈ। ਇਹ ਸੱਜਣ ੧੯੦੭ ਈ: ਵਿਚ ਵੈਨਕੋਵਰ, ਕੈਨੇਡਾ ਵਿਚ ਗਏ ਤੇ ੧੯੧੫ ਈ: ਵਿਚ

ਉਥੋਂ ਦੇਸ਼ ਵਾਪਸ ਆਏ। ਆਉਂਦੇ ਹੀ ਲੁਧਿਆਣੇ ਤੋਂ ਫੜ ਕੇ ਨਜ਼ਰਬੰਦ ਕੀਤੇ ਗਏ। ੫ ਜਨਵਰੀ ੧੯੧੭ ਈ: ਨੂੰ ਤੀਜੇ ਮੁਕੱਦਮਾ ਸਾਜ਼ਿਸ਼ ਲਾਹੌਰ ਵਿਚ ਪਹਿਲਾਂ ਫਾਂਸੀ ਦੀ ਸਜ਼ਾ ਹੋਈ, ਜੋ ਪਿੱਛੋਂ ਉਮਰ ਕੈਦ ਵਿਚ ਤਬਦੀਲ ਹੋ ਗਈ। ਆਪ ੧੯੧੮ ਤੋਂ ੧੯੩੦ ਤਕ ਬਾਰ੍ਹਾਂ ਬਰਸ ਹਜ਼ਾਰੀ ਬਾਗ਼, ਰਾਜ ਮੰਦ੍ਰੀ, ਮਦਰਾਸ, ਨਾਗਪੁਰ ਤੇ ਲਾਹੌਰ ਜੇਲ੍ਹਾਂ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਨਾਲ ਹੀ ਰਹੇ। ਜਦ ੧੯੩੦ ਵਿਚ ਇਹ ਕਵਿਤਾ ਨਾਗਪੁਰ ਜੇਲ੍ਹ ਵਿਚ ਅੰਕਿਤ ਕੀਤੀ ਜਾ ਰਹੀ ਸੀ ਤਾਂ ਦੋਵੇਂ ਸੱਜਣ ਓਥੇ ਹੀ ਸਨ। ਪਰ ਇਕ ਦੂਜੇ ਤੋਂ ਦੂਰ ਵੱਖੋ-ਵੱਖ ਹਾਤਿਆਂ ਦੀਆਂ ਕੋਠੀਆਂ ਵਿਚ ਬੰਦ ਸਨ। ਭਾਈ ਸਾਹਿਬ ਜੀ ਨੇ ਕਵਿਤਾ ਲਿਖਦਿਆਂ ਭਾਈ ਕਰਤਾਰ ਸਿੰਘ ਜੀ ਨੂੰ ਯਾਦ ਕਰ ਕੇ ਇਹ ਇਸ਼ਾਰਾ ਲਿਖਿਆ ਹੈ, ਕਿਉਂਕਿ ਭਾਈ ਕਰਤਾਰ ਸਿੰਘ ਜੀ ਭੀ 'ਥਿਆਸ ਫ਼ੀਕਲ ਸੁਸਾਇਟੀ' ਦੀਆਂ ਕਿਤਾਬਾਂ ਪੜ੍ਹਦੇ ਰਹਿੰਦੇ ਸਨ। ਭਾਈ ਸਾਹਿਬ ਰਣਧੀਰ ਸਿੰਘ ਜੀ ੪ ਅਕਤੂਬਰ ੧੯੩੦ ਨੂੰ ਰਿਹਾਅ ਹੋਏ। ਪਰ ਭਾਈ ਕਰਤਾਰ ਸਿੰਘ ਜੀ ੨੦ ਦਸੰਬਰ ੧੯੩੬ ਨੂੰ ਮਿੰਟਗੁਮਰੀ ਤੋਂ ਰਿਹਾਅ ਹੋਏ। ਸ਼ੋਕ ਕਿ ਆਪ ਇਕ ਹਫ਼ਤਾ ਭਰ ਬੀਮਾਰ ਰਹਿ ਕੇ ਆਪਣੇ ਨਗਰ ਨਵੇਂ ਚੰਦ ਵਿਚ ੪ ਅਪਰੈਲ ੧੯੪੪ ਨੂੰ ਸਭ ਪ੍ਰੇਮੀਆਂ ਨੂੰ ਸਦਾ ਲਈ ਵਿਛੋੜਾ ਦੇ ਗਏ।

### ਭਾਈ ਮੁਨਸ਼ਾ ਸਿੰਘ ਜੀ ਦੁਖੀ

ਆਪ ਦਾ ਵਿਸਤਾਰ ਨਾਲ ਜ਼ਿਕਰ ਇਸ ਪੁਸਤਕ ਦੀ ਉਥਾਨਕਾ ਵਿਚ ਆਇਆ ਹੈ। ਪੁਸਤਕ ਦੇ ਲਿਖੇ ਜਾਣ ਦੇ ਕਾਰਨ ਦਾ ਦੁਖੀ ਜੀ ਨਾਲ ਖ਼ਾਸ ਸੰਬੰਧ ਹੈ। ਇਸ ਲਈ ਇਨ੍ਹਾਂ ਦੀ ਜਾਣ-ਪਛਾਣ ਕਰਾਉਣੀ ਅਤੀ ਜ਼ਰੂਰੀ ਹੈ। ਭਾਈ ਮੁਨਸ਼ਾ ਸਿੰਘ ਜੀ ਪ੍ਰਸਿੱਧ ਕਵੀ ਤੇ ਦੇਸ਼-ਭਗਤ ਹਨ। ਆਪ ਭੀ ੧੯੧੫ ਈ: ਵਿਚ ਕੈਨੇਡਾ ਤੋਂ ਆਏ। ਤੇ ਤੀਜੇ ਮੁਕੱਦਮਾ ਸਾਜ਼ਿਸ਼ ਲਾਹੌਰ ਵਿਚ ਭਾਈ ਕਰਤਾਰ ਸਿੰਘ ਜੀ ਕੈਨੇਡੀਅਨ ਦੇ ਨਾਲ ਹੀ ਕੈਦ ਹੋਏ ਤੇ ੧੯੨੦ ਈ: ਵਿਚ ਹਜ਼ਾਰੀ ਬਾਗ਼ ਜੇਲ੍ਹ ਤੋਂ ਰਿਹਾਅ ਹੋਏ। ਆਪ ਨੇ ਰਿਹਾਅ ਹੋ ਕੇ ਪ੍ਰੇਮ ਬਾਂਗਾਂ, ਪ੍ਰੇਮ ਤਾਂਘਾਂ, ਪ੍ਰੇਮ ਕਾਂਗਾਂ ਤੇ ਜੁਬਲੀ ਦੀ ਗੱਪ-ਸ਼ੱਪ ਪੁਸਤਕਾਂ ਕਵਿਤਾਵਾਂ ਵਿਚ ਲਿਖੀਆਂ; ਜਿਨ੍ਹਾਂ ਵਿਚ ਜੇਲ੍ਹ ਵਿਚਲੇ ਸੱਜਣਾਂ ਸੰਬੰਧੀ ਤੇ ਹੋਰ ਕਈ ਪ੍ਰਕਾਰ ਦੀਆਂ ਕਵਿਤਾਵਾਂ ਹਨ। ਆਪ ਨੇ ਕਲਕੱਤੇ ਵਿਚ 'ਕਵੀ ਕੁਟੀਆ' ਕਾਇਮ ਕੀਤੀ ਤੇ ਰਸਾਲਾ ***ਕਵੀ*** ਤਿੰਨ ਸਾਲ ਕੱਢਦੇ ਰਹੇ। ਉਪਰੰਤ ਆਪ ਨੇ ਮਿੰਟਗੁਮਰੀ ਤੋਂ ਰਸਾਲਾ *ਵਿਹਾਰ ਸੁਧਾਰ* ਭੀ ਜਾਰੀ ਕੀਤਾ। ਅੱਜ ਕਲ੍ਹ ਆਪ ਜਲੰਧਰ ਸ਼ਹਿਰ ਵਿਚ ਨਿਵਾਸ ਕਰਦੇ ਹਨ।

ਅਪ੍ਰੈਲ, ੧੯੮੭